# ਸਾਰੇ ਧਰਮਾਂ ਦਾ ਕਾਤਲ ਬਾਬਾ ਨਾਨਕ











ਅਮਰਜੀਤ ਸਿੰਘ

**Sare Dharman Da Katal Baba Nanak**
by :
Amarjit Singh
V.P.O. Khambra, Distt. Jalandhar



*ਪ੍ਰਕਾਸ਼ਕ :*
**ਸ਼ਬਦ ਸੁਰਤਿ ਕੇਂਦਰ (ਰਜਿ.)**
ਹਲਵਾਰਾ (ਲੁਧਿਆਣਾ)
ਫੋਨ: 0161-3097565

*ਛਾਪਕ :*
**ਸੁਖਨੀਲ ਪ੍ਰਿੰਟਰਜ਼**
1048, ਦਸਮੇਸ਼ ਨਗਰ, ਗਲੀ ਨੰ: 8,
ਗਿੱਲ ਰੋਡ, ਲੁਧਿਆਣਾ । ਫੋਨ : 0161-2539663

ਮੁੱਲ : 36/- ਰੁਪਏ

"ਇਹ ਕਿਤਾਬ ਲਿਖਣ ਨੂੰ ਮੈਨੂੰ
ਗੁਰੂ ਨਾਨਕ ਪ੍ਰਾਪਰਟੀ ਡੀਲਰਜ਼ ਲੁਧਿਆਣਾ
ਵਾਲਿਆਂ ਨੇ ਉਤਸ਼ਾਹ ਦਿੱਤਾ।

## ਇਸੇ ਕਲਮ ਤੋਂ

- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੱਤ ਵਿਚਾਰ-ਪੰਜ ਪੋਥੀਆਂ
- ਨਿਤਨੇਮ ਸਟੀਕ-ਤੱਤ ਵਿਚਾਰ
- ਸੁਖਮਨੀ ਸਾਹਿਬ ਸਟੀਕ-ਤੱਤ ਵਿਚਾਰ
- ਆਸਾ ਦੀ ਵਾਰ-ਤੱਤ ਵਿਚਾਰ
- ਗੁਰੂ ਕੌਣ ਹੁੰਦਾ ਹੈ ? ਆਓ ! ਆਪਣਾ ਇਤਿਹਾਸ ਠੀਕ ਕਰੀਏ
- ਜਿਸ ਨੇ ਅੰਮ੍ਰਿਤ ਨਹੀਂ ਛਕਿਆ
- ਸਚਖੰਡਿ ! ਅਗਲੀ ਦੁਨੀਆਂ-ਹੈ ਕਿ ਨਹੀਂ ?
- ਚਰਨ ਧੂੜ-ਤੱਤ ਵਿਚਾਰ
- ਦਸਮ ਦੁਆਰ ਕੀ ਹੈ ?-ਇਨਸਾਨੀਅਤ
- ਮਾਈ ਮਾਇਆ ਛਲ-ਤੱਤ ਵਿਚਾਰ
- ਪੜ੍ਹਾਈ ਕਿਵੇਂ ਕਰੀਏ ?
- ਦਸਾਂ ਗੁਰੂਆਂ ਦਾ ਸੰਖੇਪ ਜੀਵਨ
- ਦਸਮ ਗ੍ਰੰਥ ਬਾਰੇ
- ਕਰਮਾਂ ਦੀ ਫਿਲਾਸਫੀ
- ਕੀ ਬੀਬੀਆਂ ਲਈ ਕੇਸਕੀ ਸਜਾਉਣੀ ਜਰੂਰੀ ਹੈ ?
- ਨਰਕਾਂ ਦਾ ਝੂਟਾ
- ਸੁਆਲ-ਜੁਆਬ
- ਭਾਵੈ
- ਇਹਨਾਂ ਤੋਂ ਬਚੋ
- ਮੈਨੂੰ ਗੁਰਸਿਖ ਹੋਣ ਤੇ ਮਾਣ ਹੈ

# ਸਾਰੇ ਧਰਮਾਂ ਦਾ ਕਾਤਲ
# ਬਾਬਾ ਨਾਨਕ

ਧਰਮ ਦਾ ਮਹਤਵ ਕੀ ਹੈ-ਅਸੂਲ-ਫਰਜ਼-ਜੀਊਣ ਦਾ ਤਰੀਕਾ-ਇਨਸਾਨੀਅਤ Right way of life ਜੀਊਣ ਦਾ ਸਹੀ ਤਰੀਕਾ। ਮਨੁੱਖਾ ਜਨਮ ਮਿਲਿਆ ਹੈ ਕਿਵੇਂ ਜੀਊਣਾ ਹੈ ਕਿਵੇਂ ਰਹਿਣਾ ਹੈ ? ਕਿਵੇਂ ਬਤੀਤ ਕਰਨਾ ਹੈ ?

ਸਭ ਤੋਂ ਪਹਿਲਾਂ ਤਾਂ ਇਹ ਗੱਲ ਜਾਨਣੀ ਹੈ ਕਿ ਤੂੰ ਹੈਂ ਕੌਣ, ਤੇ ਤੇਰਾ ਫਰਜ਼ ਕੀ ਹੈ ਤੇ ਤੂੰ ਧਰਤੀ ਤੇ ਕੀ ਕਰਨ ਆਇਆ ਹੈ, ਰੱਬ ਨੇ ਤੈਨੂੰ ਕਿਉਂ ਭੇਜਿਆ ਹੈ, ਮਕਸਦ ਕੀ ਹੈ ? ਬਸ ! ਇਸੇ ਦਾ ਨਾਂ ਧਰਮ ਹੈ।

ਹੁਣ ਦੇਖਣਾ ਹੈ ਕਿ ਠੀਕ ਧਰਮ ਨੂੰ ਜਾਣਦਾ ਕੌਣ ਹੈ ? ਠੀਕ ਧਰਮ ਕੀ ਹੈ? ਉਸ ਰੱਬ ਦੇ ਅਸੂਲ ਕੀ ਹਨ ? ਰੱਬ ਕੀ ਚਾਹੁੰਦਾ ਹੈ ? ਜੀਵ ਨੂੰ ਕਿਵੇਂ ਜੀਵਨ ਬਤੀਤ ਕਰਨਾ ਚਾਹੀਦਾ ਹੈ ? ਪਹਿਲਾਂ ਰੱਬ ਨੂੰ ਸਮਝੀਏ, ਰੱਬ ਕੀ ਹੈ?

ਰੱਬ ਇਕ ਲਾਈਟ ਹੈ, ਪ੍ਰਕਾਸ਼ ਹੈ, ਚਾਨਣ ਹੈ, ਜੋਤ ਹੈ, ਆਤਮਾ ਹੈ ਪਰ ਪਰਮ-ਆਤਮਾ ਹੈ, ਨੂਰ ਹੈ ਪਰ ਇਹ ਜੋਤ, ਜਾਗਤ ਜੋਤ ਹੈ, ਇਹ ਪ੍ਰਕਾਸ਼ ਅਨੁਭਵੀ ਪ੍ਰਕਾਸ਼ ਹੈ। All Mighty Power ਹੈ। ਪਰ ਇਹ ਸੂਖਮਸ਼ਮ ਹੈ-ਦਿੱਸਦਾ ਨਹੀਂ-ਆਗਮ-ਅਪਹੁੰਚ ਹੈ ਅਗੋਚਰ ਹੈ, ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਦੂਰ ਹੈ। ਅਲੱਖ ਹੈ, ਜਾਣਿਆ ਨਹੀਂ ਜਾ ਸਕਦਾ। ਅਦ੍ਰਿਸ਼ਟ ਹੈ, ਦੇਖਿਆ ਨਹੀਂ ਜਾ ਸਕਦਾ ਨਿਰੰਜਨ ਹੈ-ਮਾਇਆ ਦੀ ਕਾਲਖ ਤੋਂ ਰਹਿਤ ਹੈ।

ਪਰ ਸਾਰੇ ਬ੍ਰਹਿਮੰਡਾਂ ਵਿਚ ਛਾਇਆ ਹੋਇਆ ਹੈ, ਸਾਰੇ ਬ੍ਰਹਿਮੰਡਾਂ ਵਿਚ ਧਰਤੀ ਤਾਂ ਇਕ ਬਿੰਦੂ ਦੀ ਨਿਆਈਂ ਹੈ ਇਕ Point ਹੈ। ਸੂਰਜ ਕਈ ਗੁਣਾਂ ਵੱਡਾ ਹੈ ਸ਼ੁਕਰ ਹਜ਼ਾਰ ਗੁਣਾਂ ਵਡਾ ਹੈ ਇਕ ਇਕ ਉਪਗ੍ਰਹਿ ਧਰਤੀ ਤੋਂ ਵੱਡਾ ਹੈ, ਇਕ ਇਕ ਤਾਰਾ ਧਰਤੀ ਜੇਡਾ ਹੈ-ਤਾਰੇ ਗਿਣ ਲੈ, ਇਹ ਸਾਰੀਆਂ ਧਰਤੀਆਂ ਹੀ ਹਨ। ਸਾਰੀ ਕੁਦਰਤ ਵਿਚ ਧਰਤੀ ਤਾਂ ਕੁਝ ਵੀ ਨਹੀਂ, ਉਹ ਸਾਰੀ ਕੁਦਰਤ ਨੂੰ ਚਲਾਉਣ ਵਾਲਾ ਪ੍ਰਕਾਸ਼ ਹੈ। ਹੁਣ ਆਪ

ਅੰਦਾਜ਼ਾ ਲਾਓ ਉਹ ਕਿੰਨਾ ਸ਼ਕਤੀਸ਼ਾਲੀ ਹੈ ? ਕੋਈ ਅੰਦਾਜ਼ਾ ਲਾ ਹੀ ਨਹੀਂ ਸਕਦਾ । ਕਿਉਂਕਿ ਅਸੀਂ ਸਿਰਫ ਧਰਤੀ ਤੇ ਇਕ ਕੀੜੇ ਦੀ ਤਰ੍ਹਾਂ ਜੀਵ ਹਾਂ, ਉਹ ਕਰੋੜਾਂ ਬ੍ਰਹਿਮੰਡ ਬਨਾਉਣ ਵਾਲਾ ਅਨੁਭਵੀ ਪ੍ਰਕਾਸ਼ ਹੈ।

ਧਰਤੀ ਤੇ ਦੁਨੀਆਂ ਉਸ ਪ੍ਰਕਾਸ਼ ਨੇ ਇਕ ਖੇਡ ਬਣਾਈ ਹੈ । ਲੁਕਣਮੀਟੀ ਦੀ ਖੇਡ-ਲਭਣ ਦੀ ਲੁਕੇ ਹੋਏ ਪ੍ਰਕਾਸ਼ ਨੂੰ ਲੱਭਣ ਦੀ ਖੇਡ । ਬਸ ! ਸਿਰਫ ਇਤਨਾ ਹੀ । ਆਪਣੇ ਪ੍ਰਕਾਸ਼-ਜੋਤ ਤੋਂ ਇਕ ਸੂਖਸ਼ਮ ਸਰੀਰ ਬਣਾਇਆ-ਨਾਨਕ ਆਪ ਹੀ ਨਾਨਕ ਬਣਿਆ - ਇਹ ਗੱਲਾਂ ਆਦਿ ਦੀਆਂ ਹਨ, ਜਦੋਂ ਰੱਬ ਪ੍ਰਕਾਸ਼ ਹੈਗਾ ਸੀ ਬਾਬਾ ਨਾਨਕ ਹੈਗਾ ਸੀ । ਜਦੋਂ ਸ੍ਰਿਸ਼ਟੀ ਨਹੀਂ ਸੀ ਬਾਬਾ ਨਾਨਕ ਹੈ ਗਾ ਸੀ । ਜਦੋਂ ਹਵਾ ਪਾਣੀ ਅੱਗ ਨਹੀਂ ਸੀ ਬਾਬਾ ਨਾਨਕ ਹੈਗਾ ਸੀ । ਪ੍ਰਕਾਸ਼ ਤੇ ਬਾਬਾ ਨਾਨਕ ਇਕੋ ਹੀ ਗੱਲ ਹੈ ਇਕ ਹੀ ਪੱਖ ਹੈ, ਦੋਵੇਂ ਇਕੋ ਹੀ ਹਨ । ਇਕ ਜੋਤਿ ਦੋਏ ਮੂਰਤੀ-ਦੇਖਣ ਨੂੰ ਦੋ ਪਰ ਹੈ ਇਕ ਹੀ, ਦੋਹਾਂ ਵਿਚ ਕੋਈ ਫਰਕ ਨਹੀਂ ।

ਹੁਣ ਸ੍ਰਿਸ਼ਟੀ-ਕੁਦਰਤ-ਬ੍ਰਹਿਮੰਡ ਸਾਜੇ-ਪੰਜ ਭੂਤ ਬਣਾਏ-ਹਵਾ ਪਾਣੀ ਅੱਗ ਧਰਤੀ ਤੇ ਆਕਾਸ਼ ਪਹਿਲਾਂ ਆਪਣੀ ਸ਼ੂਖਸ਼ਮ ਜੋਤਿ ਤੋਂ ਸੂਖਸ਼ਮ ਸਰੀਰ ਬਣਾਇਆ-ਜੀਵ ਜੀਵਾਤਮਾ-ਆਤਮਾ-ਜੋਤਿ ।

ਫਿਰ ਪੰਜ ਭੂਤਕ ਸਰੀਰ ਮਿੱਟੀ ਦਾ ਪੁਤਲਾ ਬਣਾਇਆ ਜੋ ਅੱਜ ਛੇ ਸੌ ਕਰੋੜ ਹੈ Total population of the world ਜੇ ਅੰਦਰ ਸ਼ੂਖਸਮ ਸਰੀਰ ਹੋਏਗਾ ਤਾਂ ਮਿੱਟੀ ਦਾ ਪੁਤਲਾ ਕੰਮ ਕਰੇਗਾ ਨਹੀਂ ਤਾਂ ਮਰ ਜਾਏਗਾ। ਰੱਬੀ ਜੋਤ ਦੇ ਸੂਖਸ਼ਮ ਸਰੀਰ ਨੂੰ ਮਿੱਟੀ ਦੇ ਪੁਤਲੇ ਵਿਚ ਪਾਉਣ ਦੀ ਤੇ ਕਢਨ ਦੀ ਤਾਕਤ ਆਪਣੇ ਹੱਥ ਵਿਚ ਰੱਖੀ । ਸ੍ਰਿਸ਼ਟੀ ਬਣਾ ਦਿੱਤੀ । ਜੀਵ ਨੂੰ ਸਮਝਾ ਕੇ ਭੇਜਿਆ ।

ਮੈਂ ਤੇਰਾ ਦਾਤਾ ਹਾਂ, ਜੰਮਣ ਤੋਂ ਮਰਨ ਤਕ ਤੇਰੇ ਕਰਮਾਂ ਵਿਚ ਸਭ ਕੁਝ ਪਹਿਲੋਂ ਹੀ ਲਿਖ ਦਿੱਤਾ ਹੈ, ਤੇਰੀ ਕਿਸਮਤ ਲਿਖ ਦਿੱਤੀ ਹੈ, ਜੋ ਪਾਉਣਾ ਸੀ ਪਾ ਦਿੱਤਾ ਹੈ, ਆਪਣੀ ਅਕਲ ਨਾਲ ਬਹੁਤੀ ਨੱਠ ਭੱਜ ਕਰਨ ਦੀ ਲੋੜ ਨਹੀਂ-ਸਿਰਫ ਮੇਰਾ ਨਾਮ ਜਪਣਾ ਹੈ-ਇਨਸਾਨੀਅਤ ਧਾਰਕੇ ਰੱਖਣੀ ਹੈ। ਦੈਵੀ ਗੁਣ ਧਾਰਨ ਕਰਨੇ ਹਨ-ਜੀਵਨ ਪਰਉਪਕਾਰੀ ਬਣਾਉਣਾ ਹੈ-ਸਾਰੇ ਮੇਰੇ ਹੀ ਪੁੱਤਰ ਹਨ, ਸਾਰਿਆਂ ਦੀ ਨੌਕਰ ਬਣ ਕੇ ਸੇਵਾ ਕਰਨੀ ਹੈ ।

ਮਾਇਆ-ਲਛਮੀ ਤੇਰੀ ਦਾਸੀ ਹੈ ਤੇਰੀ ਸੇਵਾ ਕਰੇਗੀ-ਸਾਰੀਆਂ ਲੋੜਾਂ ਇਸ ਤੋਂ ਪੂਰੀਆਂ ਕਰਾਈਂ । ਜਮਾਂ ਨਾ ਕਰੀ ਇਹ ਸਪਨੀ ਹੈ ਤੈਨੂੰ ਖਾ ਜਾਏਗੀ। ਮੇਰੀਆਂ ਤਿੰਨ ਕੁਰਹਿਤਾਂ ਹਨ ਇਹ ਨਾਂ ਕਰੀ ਨਹੀਂ ਤਾਂ ਮੈਨੂੰ ਭੁੱਲ ਜਾਏਗਾ, ਆਪਣੇ ਆਪ ਨੂੰ ਭੁੱਲ ਜਾਏਗਾ, ਤੂੰ ਕੌਣ ਸੀ ਕੀ ਕਰਨ ਆਇਆ ਸੀ ?

ਪੰਜ ਭੂਤਕ ਸਰੀਰ ਬਹੁਤ ਬਹੁਤ ਬਹੁਤ ਗੰਦਾ ਹੈ, ਇਸ ਨਾਲ ਕੋਈ ਪੰਗਾ ਨਾ ਲਈ, ਇਹ ਭੂਤ ਹੈ ਪ੍ਰੇਤ ਹੈ-ਜਮਦੂਤ ਹੈ, ਤੈਨੂੰ ਖਾ ਜਾਏਗਾ । ਇਸ ਨੂੰ ਬੁਲਾਈਂ ਵੀ ਨਾਹ, ਆਪਣਾ ਨੌਕਰ ਬਣਾ ਕੇ ਰੱਖੀ ਜੇ ਤੂੰ ਇਸ ਨੂੰ ਛੇੜ ਦਿੱਤਾ, ਇਹ ਤੈਨੂੰ ਆਪਣਾ ਨੌਕਰ ਬਣਾ ਲਏਗਾ-ਗੁਲਾਮਾਂ ਤਰ੍ਹਾਂ ਕੰਮ ਕਰਾਏਗਾ । ਘੜੀਸ ਘੜੀਸ ਕੇ ਮਾਰੇਗਾ-ਲੱਖਾਂ ਸਾਲਾਂ ਦੀ ਦੁਸ਼ਮਣੀ ਕੱਢੇਗਾ, ਮਾਰ ਮਾਰ ਕੇ ਉਡਾ ਦੇਏਗਾ । ਨਰਕਾਂ ਵਿਚ ਭੇਜ ਦੇਏਗਾ-ਕਰੋੜਾਂ ਸਾਲਾਂ ਦਾ ਭੁਗਤਾਨ ਭੁਗਤਨਾ ਪਏਗਾ । ਇਹ ਕੰਜਰੀ ਦਾ ਪੁੱਤਰ ਹਰਾਮਦਾ ਹੈ । ਦੇਖੀ ਧਿਆਨ ਰੱਖੀਂ । ਇਹ ਔਗਣਾ ਨਾਲ ਭਰਪੂਰ ਹੈ ।

ਖਾਣ-ਪੀਣ ਦਾ ਸ਼ੌਕੀਨ ਹੈ-ਹੋਟਲ ਵਿਚ ਜਾਣ ਦਾ-ਐਸ਼ ਕਰਨ ਦਾ-ਔਰਤ, ਭੋਗਣ ਦਾ, ਸੋਹਣਾ ਰਹਿਣ ਦਾ ਬਹੁਤ ਸ਼ੌਕੀਨ ਹੈ । ਵਾਲ ਕੱਟਣ ਦਾ ਬਹੁਤ ਸ਼ੌਕੀਨ ਹੈ।

(1) ਸਰੀਰ ਦੇ ਕੇਸ ਵਾਲ ਸਿਰ ਤੋਂ ਲੈ ਕੇ ਪੈਰਾਂ ਤੱਕ ਨਾ ਕੱਟੀ ਨਾ ਮੁੰਨੀ ਨਾ ਸ਼ੇਵ ਕਰੀਂ ਨਾ ਟਰਿੰਮ ਕਰੀਂ । ਹੱਥ ਨਾ ਲਾਈਂ-ਜਿਸ ਤਰ੍ਹਾਂ ਦੇ ਰੱਬ ਪ੍ਰਕਾਸ਼ ਨੇ ਦਿੱਤੇ ਹਨ ਰਹਿਣ ਦੇਈਂ-ਹੂ ਬ ਹੂ ਉਸੇ ਤਰ੍ਹਾਂ ਰਹਿਣ ਦੇਈਂ ।

(2) ਪਰਾਈ ਔਰਤ ਨੂੰ ਭੋਗਣ ਨ ਜਾਈਂ । ਸਾਰੀਆਂ ਨੂੰ ਮਾਂ-ਭੈਣ ਧੀ ਸਮਝੀਂ-ਮੇਰੇ ਹੀ ਬੱਚੇ ਹਨ ।

(3) ਕੋਈ ਵੀ ਨਸ਼ਾ ਨਾ ਕਰੀਂ-ਖਾਈਂ ਪੀਈਂ ਨਾ ।

ਗੁਰੂ ਨਾਨਕ-ਸ਼ਬਦ-ਗੁਰੂ ਦੇ ਚਰਨੀਂ ਲੱਗ ਕੇ ਨਾਮ ਦੀ ਦਾਤਿ ਲੈ ਲਈ ਤੇ ਬਾਣੀ ਵਿਚਾਰ ਕੇ ਸਿਧਾ ਰਸਤਾ ਫੜੀ ਰੱਖੀਂ ਤੇ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪਦਾ ਜਾਈਂ-ਪਰਉਪਕਾਰ ਕਰੀਂ, ਮੇਰੀ ਖਲਕਤ ਦੀ ਸੇਵਾ ਕਰੀਂ-ਆਪਣੇ ਆਪ ਨੂੰ ਨੌਕਰ ਸਮਝੀਂ-ਚਰਨ ਧੂੜ ਲਈਂ-ਸਾਰੀ ਉਮਰ ਸੇਵਾ ਕਰਦੇ ਬਿਤਾਈਂ-ਕੋਈ ਈਰਖਾ-ਦਵੈਖ-ਤੇਰ-ਮੇਰ ਲੜਾਈ-ਝਗੜਾ ਨਾ ਕਰੀਂ-ਸ਼ਾਂਤ-ਚਿੱਤ ਰਹੀਂ । ਸਾਰਿਆਂ ਦੇ ਅੰਦਰ ਮੈਂ ਹਾਂ-ਮੈਨੂੰ ਮਾੜਾ ਨਾ

ਕਹੀਂ । ਸਦ-ਭਾਵਨਾ ਰੱਖੀਂ-ਮਨਮੁਖ ਨੂੰ ਸਮਝਾਈਂ-ਗੁਰਮੁਖ ਬਣਾਈਂ ਤੇ ਵਾਪਿਸ ਮੁੜ ਕੇ ਮੇਰੇ ਕੋਲ ਸਚਖੰਡਿ ਹੀ ਆ ਜਾਈਂ ।। O.K. ਜਾਓ ਸੇਵਾ ਕਰੋ ।

ਪੰਜ ਭੂਤਕ ਮੁਰਦੇ ਬੇਅਕਲ ਸਰੀਰ ਵਿਚ ਜੀਵ ਆ ਗਿਆ । ਪੇਟ ਵਿਚ ਸਿਮਰਨ ਕਰਦਾ ਰਿਹਾ ਬੱਚ ਗਿਆ, ਬਾਹਰ ਨਿਕਲਿਆ, ਮਾਇਆ ਪੈ ਗਈ, ਜ਼ਰੀਰ ਦਾ ਅਸਰ ਹੋ ਗਿਆ । ਆਪਣੇ ਆਪ ਨੂੰ ਭੁੱਲਣ ਲੱਗ ਪਿਆ-ਕਿ ਮੈਂ ਕੌਣ ਹਾਂ ?

"ਜੀਵ ਨੇ ਕਰਨਾ ਕੀ ਸੀ, ਕਰ ਕੀ ਰਿਹਾ ਹੈ ?"

ਭਈ ਪਰਾਪਤਿ ਮਾਨੁਖ ਦੇ ਹੁਰੀਆ ।।
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ।।
ਅਵਰਿ ਕਾਜ ਤੇਰੈ ਕਿਤੈ ਨ ਕਾਮ ।।
ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ।।੧।।

ਮਨੁੱਖਾ ਜ਼ਨਮ ਤੈਨੂੰ ਮਿਲਿਆ ਹੈ-ਰੱਬ ਨੂੰ ਮਿਲਣ ਦੀ ਇਹੀ ਵਾਰੀ ਹੈ ਇਹੀ ਮੌਕਾ ਹੈ । ਹੋਰ ਤੇਰੇ ਕੀਤੇ ਕੰਮ-ਸਿਮਰਨ ਤੋਂ ਬਗੈਰ, ਕਿਤੇ ਕੰਮ ਨਹੀਂ ਆਉਣੇ । ਗੁਰੂ ਦੀ ਸੰਗਤਿ ਵਿਚ ਸਿਰਫ ਵਾਹਿਗੁਰੂ ਵਾਹਿਗੁਰੂ ਸਿਮਰਿਆ ਕਰ ।

ਸਰੰਜਾਮਿ ਲਾਗੁ ਭਵਜਲ ਤਰਨ ਕੈ ।।
ਜਨਮੁ ਬਿਰਥਾ ਜਾਤਿ ਰੰਗਿ ਮਾਇਆ ਕੈ ।।੧।।ਰਹਾਉ।।

ਇਥੋਂ ਸੰਸਾਰ-ਸਮੁੰਦਰ ਤਰਨ ਦੇ ਆਹਰ ਵਿਚ ਲੱਗ--ਭਾਵ ਸਿਮਰਨ ਵਿਚ ਸੁਰਤਿ ਜੋੜ-ਤੇਰਾ ਜਨਮ ਮਾਇਆ ਦੇ ਪਿਆਰ ਵਿਚ ਲੱਗ ਕੇ ਅਜਾਈਂ ਜਾ ਰਿਹਾ ਹੈ ।।੧।। ਰਹਾਉ ।। ਤੂੰ ਸਚਖੰਡਿ ਜਾਣਾ ਹੈ ਜੀਵ !

ਜਿਤਨਾ ਮਰਜ਼ੀ ਅਮੀਰ ਹੋ ਜਾ, ਰਾਜਾ ਬਣ ਜਾਹ, ਰਿਧੀ ਸਿਧੀ ਆ ਜਾਏ-ਪਰ ਰੱਬ ਨੂੰ ਨਾਹ ਭੁਲੀਂ । very important ਰੱਬ ਕੋਲ ਸਚਖੰਡਿ ਵਿਚ ਇਕ ਆਪਣੀ ਸੀਟ ਹੁਣੇ ਹੀ ਬੁਕ ਕਰਵਾ ਲੈ Advance Booking ਰੱਬ ਨੂੰ ਕਹਿ ਮੈਂ ਸਚਖੰਡਿ ਆਉਣ ਹੀ ਆਉਣਾ ਹੈ । ਰੱਬ ਦੀ ਬਖਸ਼ਿਸ਼ ਲੈ, ਗੱਲਾਂ ਨਾਲ ਤੇ ਨਿਰੀਆਂ ਦੁਆਵਾਂ ਸੰਤਾਂ ਦੀ ਅਸੀਸਾਂ ਨਾਲ ਕੁਝ ਨਹੀਂ ਹੋਣਾ। ਖਾਣ ਪੀਣ ਸ਼ੁੱਧ ਰੱਖ । ਸਚਖੰਡਿ ਜਾਣ ਲਈ ਗੁਰੂ ਨਾਨਕ ਪੌੜੀ ਹੈ-

ਜਹਾਜ਼ ਹੈ, ਮਲਾਹ ਹੈ ।

ਜੇ ਲਖ ਇਸਤਰੀਆਂ ਭੋਗ ਕਰਹਿ ਨਵਖੰਡ ਰਾਜੁ ਕਮਾਹਿ ॥
ਬਿਨੁ ਸਤਿਗੁਰ ਸੁਖੁ ਨ ਪਾਵਹੀ ਫਿਰਿ ਫਿਰਿ ਜੋਨੀ ਪਾਹਿ ॥੫॥੨॥੩੫॥

ਲੱਖ ਇਸਤਰੀਆਂ ਭੋਗੇਗਾ, ਸਾਰੀ ਸ੍ਰਿਸ਼ਟੀ ਦਾ ਰਾਜ ਵੀ ਕਰ ਲਏਗਾ ਤਾਂ ਵੀ ਗੁਰੂ ਨਾਨਕ ਤੋਂ ਬਗੈਰ ਸੁਖ ਨਹੀਂ ਮਿਲਣਾ-ਚੌਰਾਸੀ ਲੱਖ ਜੂਨਾਂ ਭੁਗਤੇਗਾ ।

ਸਿਰੀ ਰਾਗੁ ਮਹਲਾ ੩ ॥
ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ ਸੇਵਾ ਕਰਹਿ ਵਿਡਾਣੀ ॥
ਆਪਣਾ ਧਰਮੁ ਗਵਾਵਹਿ, ਬੂਝਹਿ ਨਾਹੀਂ ਅਨਦਿਨੁ ਦੁਖਿ ਵਿਹਾਣੀ ॥

ਅੰਮ੍ਰਿਤ ਨੂੰ ਛੱਡ ਦਿੱਤਾ, ਨਾਮ ਜਪਣਾ ਛੱਡ ਦਿੱਤਾ, ਤੇਰੇ ਅੰਦਰ ਅੰਮ੍ਰਿਤ ਸੀ ਛੱਡ ਦਿੱਤਾ, ਜ਼ਹਿਰ ਵਿਚ ਮਸਤ ਹੋਰ ਗਿਆ, ਜ਼ਹਿਰ ਦਾ ਲਾਲਚੀ ਹੋ ਗਿਆ (ਭੁੱਲ ਗਿਆ ਆਪਣੇ ਆਪ ਨੂੰ) ਹੋਰਨਾਂ ਦੀ ਸੇਵਾ ਕਰਦਾ ਹੈ ਰੱਬ ਨੂੰ ਭੁੱਲ ਗਿਆ । ਆਪਣਾ ਫਰਜ਼ ਭੁੱਲ ਗਿਆ, ਤੂੰ ਰੱਬ ਸੀ-ਸਮਝਦਾ ਨਹੀਂ-ਸਾਰੀ ਉਮਰ ਦੁਖੀ ਰਹੇਂਗਾ ॥

ਸਿਰੀ ਰਾਗੁ ਮਹਲਾ ੩ ॥
ਜਿਨੀ ਪੁਰਖੀ ਸਤਗੁਰੁ ਨ ਸੇਵਿਓ ਸੇ ਦੁਖੀਏ ਜੁਗ ਚਾਰਿ ॥
ਘਰਿ ਹੋਦਾ ਪੁਰਖ ਨ ਪਛਾਣਿਆ ਅਭਿਮਾਨ ਮੁਠ ਅੰਹਕਾਰਿ ॥
ਸਤਿਗੁਰੂ ਕਾ ਫਿਟਕਿਆ ਮੰਗਿ ਥਕੇ ਸੰਸਾਰਿ ॥੧॥

ਜਿਹਨਾਂ ਨੇ ਮਨੁੱਖਾ ਜਨਮ ਲੈ ਕੇ ਗੁਰੂ ਨਾਨਕ ਨੂੰ ਨਹੀਂ ਸਿਮਰਿਆ-ਉਹ ਚਾਰੇ ਜੁਗਤੀ ਦੁਖੀ ਰਹਿਣਗੇ ਅੰਦਰਲੇ ਰੱਬ ਨੂੰ ਪਛਾਣਿਆ ਹੀ ਨਹੀਂ "ਜੀਵ ਤੂੰ ਰੱਬ ਹੈਂ" ਹੰਕਾਰ ਵਿਚ ਹੀ ਠੱਗੇ ਗਏ । ਗੁਰੂ ਨਾਨਕ ਦਾ ਫਿਟਕਾਰਿਆ ਹੋਇਆ, ਸੰਸਾਰ ਵਿਚ ਮੰਗ ਮੰਗ ਕੇ ਹਰ ਜਾਏਗਾ । ਸਿਮਰਨ ਕੀਤਾ ਨਹੀਂ ਜਿਸਨੇ ਮਨੁੱਖਾ ਜਨਮ ਦਾ ਕਾਰਜ ਸਫਲ ਕਰਨਾ ਸੀ ॥੧॥

ਜਿਉ ਕੂਕਰੁ ਹਰਕਾਇਆ ਧਾਵੈ ਦਹਿ ਦਿਸ ਜਾਇ ॥
ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥
ਕਾਮ ਕ੍ਰੋਧ ਮਦ ਬਿਆਪਿਆ ਫਿਰਿ ਫਿਰਿ ਜੋਨੀ ਪਾਇ॥੨॥

ਖਾਣ ਦਾ ਲਾਲਚੀ-ਕੁਤੇ ਦੀ ਤਰ੍ਹਾਂ ਹਲਕਿਆ ਰਹਿੰਦਾ ਹੈ-ਦਸੀਂ ਪਾਸੀਂ

ਭਟਕਦਾ ਰਹਿੰਦਾ ਹੈ-ਜਾਣਦਾ ਹੀ ਨਹੀਂ ਕਿ ਮੈਂ ਰੱਬ ਹਾਂ-ਗੰਦ-ਮੰਦ ਸਭ ਖਾ ਜਾਂਦਾ ਹੈ ਸੂਰ ਦੀ ਤਰ੍ਹਾਂ । ਕਾਮ ਕ੍ਰੋਧ ਦੇ ਨਸ਼ੇ ਵਿਚ ਫਸਿਆ ਰਹਿੰਦਾ ਹੈ, ਜੂਨਾਂ ਵਿਚ ਭਟਕਦਾ ਹੈ-ਸਿਰਫ ਕਰੋੜਾਂ ਸਾਲਾਂ ਦਾ ਹੀ ਭੁਗਤਾਨ ਹੈ- ਇਥੇ ਵੀ ਗੰਦ-ਮੰਦ ਖਾਂਦਾ ਹੈ ਸੂਰ ਬਣ ਕੇ ਵੀ ਗੰਦ ਹੀ ਖਾਏਗਾ ।

ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥ ॥੬੨॥

ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥

ਹਰਿ ਨਾਮੇ ਤੁਲਿ ਨਾ ਪੁਜਈ ਜੇ ਲਖ ਕੋਟੀ ਕਰਮ ਕਮਾਇ

ਕਰਨਾ ਕੀ ਸੀ ਕਰ ਕੀ ਰਿਹਾ ਹੈ ? ਸਰੀਰ ਨੂੰ ਕੱਟ ਕੱਟ ਕੇ ਇਕ ਇਕ ਰੱਤੀ ਭਰ ਤੋਲ ਤੋਲ ਕੇ ਅੱਗ ਵਿਚ ਹਵਨ ਕਰ ਦਿੱਤਾ ਜਾਏ । ਜੇ ਸਰੀਰ ਨੂੰ ਹਵਨ ਦੀ ਸਾਮਗਰੀ ਬਣਾਦਿਆਂ ਹਰ ਰੋਜ਼ ਅੱਗ ਵਿਚ ਸਾੜਾਂ, ਜੇ ਇਹੋ ਜਿਹੇ ਕਰੋੜਾਂ ਕਰਮ ਕੀਤੇ ਜਾਣ, ਫਿਰ ਕੀ ਹੋਏਗਾ-ਤੂੰ ਭੁੱਲ ਗਿਆ ਤੂੰ ਰੱਬ ਹੈ ਸਰੀਰ ਤਾਂ ਪਹਿਲਾਂ ਹੀ ਮਿੱਟੀ ਦਾ ਪੁਤਲਾ ਸੀ-ਇਸ ਨਾਲ ਕੀ ਖੇਡ ਖੇਡਣੀ ਚਾਹੁੰਦਾ ਸੀ ? ਨਾਮ ਸਿਮਰਨ ਦੇ ਬਰਾਬਰ ਕੁਝ ਵੀ ਨਹੀਂ।

ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥

ਤਨ ਹੈਮੰਚਲਿ ਗਾਲੀਐ ਭੀ ਮਨ ਤੇਰੋ ਗੁਨ ਜਾਇ॥੩॥

ਮੁਰਦੇ ਸਰੀਰ ਦੇ ਸਿਰ ਤੇ ਆਰਾ ਰਖਾ ਕੇ ਸਰੀਰ ਦੋ-ਫਾੜ ਚਿਰਾ ਦੇਵੇਂ, ਜੇ ਸਰੀਰ ਨੂੰ ਹਿਮਾਲਾ ਪਰਬਤ ਦੀ ਬਰਫ ਵਿਚ ਗਾਲ ਦਿੱਤਾ ਜਾਵੇ ਤਾਂ ਵੀ ਕੁਝ ਨਹੀਂ ਹੋਣਾ । ਕਰਮਕਾਂਡ ਦਾ ਕੋਈ ਫਾਇਦਾ ਨਹੀਂ ।

ਕੰਚਨ ਕੇ ਕੋਟ ਦਤੁ ਕਰੀ ----------------॥੪॥

ਸੋਨੇ ਦੇ ਕਿਲ੍ਹੇ ਦਾਨ ਕਰਨ ਨਾਲ, ਬਹੁਤ ਸਾਰੇ ਵਧੀਆ ਘੋੜੇ ਤੇ ਹਾਥੀ ਦਾਨ ਕਰਨ ਨਾਲ, ਜ਼ਮੀਨ ਦਾਨ ਕਰਨ ਨਾਲ-ਬਹੁਤ ਸਾਰੀਆਂ ਗਾਈਆਂ ਦਾਨ ਕਰਨ ਨਾਲ ਕੁੱਝ ਵੀ ਨਹੀਂ ਹੋਣਾ-ਸੋਹਣੇ ਮਹਲ ਮਾੜੀਆਂ ਉਚੇ ਉਚੇ ਘਰ ਬਣਾਉਣ ਨਾਲ ਵੀ ਕੁੱਝ ਨਹੀਂ ਹੋਣਾ ।

ਪਉੜੀ ॥

ਇਕ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ ॥

ਜਮਕਾਲੁ ਸਿਰਹੁ ਨ ਉਤਾਰੈ ਤ੍ਰਿਬਿਧਿ ਮਨਸਾ ॥

ਜੀਵ ਰੱਬ ਨੇ ਰੱਬ ਦਾ ਸਿਮਰਨ ਛੱਡ ਦਿੱਤਾ, ਮੂਲੀ ਗਾਜਰ ਪੁੱਟ ਕੇ ਖਾਂਦਾ

ਰਿਹਾ (ਗੁਜਾਰਾ ਮੂਲੀ ਗਾਜਰ ਨਾਲ ਕਰਦਾ ਰਿਹਾ-ਘਰ ਹੀ ਛੱਡ ਦਿੱਤਾ ਵਿਆਹ ਹੀ ਨਹੀਂ ਕਰਵਾਇਆ ਮੂਰਖ ਨੇ, ਕਾਮ ਤੋਂ ਜੰਮਿਆ ਸੀ, ਕਾਮ ਨੂੰ ਤਿਆਗਣ ਦੀ ਕੋਸ਼ਿਸ਼ ਕੀਤੀ ਬੇਅਰਥ) ਜੰਗਲਾਂ ਦੇ ਗੋਛੇ ਵਿਚ ਜਾ ਵਸਿਆ। ਭਗਵਾ ਬਾਣਾ ਪਾ ਕੇ ਜੋਗੀ ਤੇ ਸੰਨਿਆਸੀ ਬਣ ਕੇ ਫਿਰਦੇ ਹਨ-ਅੰਦਰ ਲਾਲਚ ਬਹੁਤ ਹੈ-ਆਪ ਨੰਗੇ ਹਨ, ਪਰ ਅੰਦਰ ਕਪੜੇ ਤੇ ਭੋਜਨ ਦੀ ਲਾਲਸਾ ਟਿਕੀ ਰਹਿੰਦੀ ਹੈ-ਮਨੁੱਖਾ ਜਨਮ ਅਜਾਈਂ ਚਲਾ ਗਿਆ, ਨਾ ਹੀ ਗ੍ਰਿਹਸਤੀ ਨਾ ਉਦਾਸੀ-ਫਕੀਰ-ਰੱਬ ਕਿਥੋਂ ਮਿਲਣਾ ਹੈ? ਉਹ ਤਾਂ ਤੂੰਹੀ ਹੈਂ। ਤ੍ਰਿਗੁਣੀ ਮਾਇਆ ਦੀ ਲਾਲਸਾ ਹੋਣ ਦੇ ਕਾਰਨ ਜਮਦੂਤ ਨਰਕਾਂ ਵਿਚ ਲਿਜਾਣ ਲਈ ਤਿਆਰ ਖੜਾ ਹੈ । "ਕਿਹੜੇ ਮੂਰਖ ਨੇ ਤੈਨੂੰ ਇਹ ਕੰਮ ਕਰਨ ਦੀ ਅਕਲ ਦਿੱਤੀ ਸੀ ?"

ਸਲੋਕ ਮਹਲਾ ੧ ॥
ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰੁਤ ਪੀਵਹਿ ਮਾਣਦਾ ਤਿਨ ਕਿਉ ਨਿਰਮਲੁ ਚੀਤੁ ॥

ਕਿਸੇ ਬੇਵਕੂਫ ਨੇ ਅਕਲ ਦਿੱਤੀ ਹੈ ਵੱਢੀ ਲੈਣ ਨੂੰ । ਜਿਵੇਂ ਕਪੜੇ ਤੇ ਖੂਨ ਲੱਗ ਜਾਏ ਤਾਂ ਕਪੜਾ ਬਹੁਤ ਗੰਦਾ ਹੋ ਜਾਂਦਾ ਹੈ, ਜੋ ਖੂਨ ਪੀਂਦੇ ਹਨ ਵੱਢੀ ਲੈਂਦੇ ਹਨ ਉਹਨਾਂ ਦਾ ਹਿਰਦਾ ਕਿਵੇਂ ਪਵਿੱਤਰ ਰਹਿ ਸਕਦਾ ਹੈ ? ਰੱਬ ਵੱਢੀ ਲੈਂਦਾ ਹੈ, ਵੱਢੀ ਲੈਣ ਵਾਲੇ ਦੇ ਹੱਥ ਵੱਢ ਦੇਂਦਾ ਹੈ । ਸਰੀਰ ਨੇ ਭੁੱਲਾ ਦਿੱਤਾ ਕਿ ਤੂੰ ਰੱਬ ਹੈਂ ॥

ਸਲੋਕ ਮਹਲਾ ੧ ॥
ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲ ਕੁਰਾਣ ॥
ਸਰਮ ਸੁੰਨਤਿ ਸੀਲ ਰੋਜ਼ਾ ਹੋਹੁ ਮੁਸਲਮਾਣੁ॥੧॥

ਲੋਕਾਂ ਉਤੇ ਤਰਸ ਕਰੋ, ਸਰਧਾ ਤੇ ਹੱਕ ਦੀ ਕਮਾਈ ਨੂੰ ਕੁਰਾਨ ਬਣਾਓ-ਕੁਰਾਨ ਪੜ੍ਹਨ ਦਾ ਤਾਂ ਹੀ ਫਾਇਦਾ ਹੈ । ਵਿਕਾਰਾਂ ਵਲੋਂ ਝਿਜਕੋ-ਨਾ ਕਰੋ, ਚੰਗਾ ਸੁਭਾਓ ਬਣਾਓ, ਉਚੱਾ ਆਚਰਨ ਰੱਖੋ, ਅੰਦਰੋਂ ਬਾਹਰੋਂ ਇਕੋ ਜਿਹਾ, ਨੇਕ ਅਮਲਾਂ ਦੀ ਨਿਮਾਜ਼ ਪੜ੍ਹੋ । ਜੋ ਗਲ ਰੱਬ ਨੂੰ ਭਾਵੇ ਉਹੀ ਸਿਰ ਮੱਥੇ ਮੰਨੋ । ਹੇ ਨਾਨਕ ! ਤਾਂ ਅਜੇਹੇ ਮੁਸਲਮਾਨ ਦੀ ਇੱਜ਼ਤ ਰੱਬ ਰੱਖਦਾ ਹੈ।

ਮਹਲਾ ੧ ॥

ਹਕੁ ਪਰਾਇਆ ਨਾਨਕਾ, ਉਸੁ ਸੂਅਰ ਉਸ ਗਾਇ ॥
ਗੁਰ ਪੀਰੁ ਹਾਮਾ ਤਾ ਭਰੇ ਜਾਂ ਮੁਰਦਾਰ ਨ ਖਾਇ ।੨॥

ਹੇ ਨਾਨਕ ! ਪਰਾਇਆ ਹੱਕ ਮੁਸਲਮਾਨ ਲਈ ਸੂਰ ਹੈ, ਹਿੰਦੂ ਲਈ ਗਾਂ ਹੈ। ਗੁਰੂ ਪੀਰ ਤਾਂ ਹੀ ਰੱਬ ਅਗੇ ਸ਼ਿਫਾਰਸ਼ ਕਰਦਾ ਹੈ ਜੇ ਮਨੁਖ ਪਰਾਇਆ ਹੱਕ ਨਾ ਵਰਤੇ । ਨਿਰੀਆਂ ਗੱਲਾਂ ਨਾਲ ਬਹਿਸ਼ਤ ਵਿਚ ਨਹੀਂ ਪਹੁੰਚ ਜਾਈਦਾ । ਸਚ ਨੂੰ ਅਮਲੀ ਜੀਵਨ ਵਿਚ ਵਰਤਿਆ ਹੀ ਨਜਾਤ ਮਿਲਦੀ ਹੈ। ਮਸਾਲੇ ਦਾਰ ਗੱਲਾਂ ਕਰਨ ਨਾਲ ਸਚ ਨਹੀਂ ਬਣ ਜਾਂਦਾ । ਹਰਾਮ ਦੇ ਮਾਲ ਵਿਚ ਮਸਾਲੇ ਪਾਇਆ ਹਲਾਲ ਨਹੀਂ ਹੋ ਜਾਂਦੇ । ਝੂਠੀਆਂ ਗੱਲਾਂ ਨਾਲ ਝੂਠ ਹੀ ਮਿਲਦਾ ਹੈ।

ਮਹਲਾ ੧ ॥
ਪੰਜਿ ਨਿਵਾਜਾ, ਵਖਤ ਪੰਜਿ ਪੰਜਾ ਪੰਜੇ ਨਾਉ ॥
ਪਹਿਲ ਸਚੁ, ਹਲਾਲ ਦੁਇ, ਤੀਜਾ ਖੈਰ ਖੁਦਾਇ ॥
ਚੋਥੀ ਨੀਅਤਿ ਰਾਸਿ ਮਨੁ, ਪੰਜਵੀਂ ਸਿਫਤਿ ਸਨਾਇ ॥
ਕਰਣੀ ਕਲਮਾਂ ਆਖਿ ਕੈ ਤਾ ਮੁਸਲਮਾਣੁ ਸਦਾਇ ॥੩॥

ਮੁਸਲਮਾਨਾਂ ਦੀਆਂ ਪੰਜ ਨਿਮਾਜ਼ਾ ਹਨ, ਪੰਜ ਵਕਤ ਹਨ ਤੇ ਪੰਜਾਂ ਹੀ ਨਿਮਾਜ਼ਾਂ ਦੇ ਵਖਰੇ ਪੰਜ ਨਾਮ ਹਨ । ਬਾਬੇ ਨਾਨਕ ਦੇ ਹਿਸਾਬ ਨਾਲ ਅਸਲ ਪੰਜ ਨਿਵਾਜ਼ਾਂ ਇਉਂ ਹਨ ।

(1) ਸਚ ਬੋਲਣਾ ਪਹਿਲੀ ਨਿਮਾਜ਼
(2) ਹੱਕ ਦੀ ਕਮਾਈ - ਦੂਜੀ ਨਿਮਾਜ਼
(3) ਰੱਬ ਤੋਂ ਸਭ ਦਾ ਭਲਾ ਮੰਗਣਾ - ਤੀਜੀ ਨਿਮਾਜ਼
(4) ਨੀਅਤ ਸਾਫ ਰਖਣੀ - ਮਨ ਨੂੰ ਸਾਫ ਰਖਣਾ - ਚੌਥੀ ਨਿਮਾਜ਼
(5) ਰੱਬ ਦਾ ਸਿਮਰਨ ਕਰਨਾ - ਪੰਜਵੀਂ ਨਿਮਾਜ਼

ਉਚੱਾ ਆਚਰਣ ਬਣਾਓ - ਕਲਮਾਂ ਪੜ੍ਹੋ ਤਾਂ ਸਚਾ ਮੁਸਲਮਾਨ ਹੈ।

ਸਲੋਕ ਮਹਲਾ ੧ ॥
ਮੁਸਲਮਾਣੁ ਕਹਾਵਣੁ ਮੁਸਕਲੁ, ਜਾ ਹੋਇ ਤਾ ਮੁਸਲਮਾਣੁ ਕਹਾਵੈ ॥
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥੧॥

ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥

ਬਾਬਾ ਨਾਨਕ ਆਖਦਾ ਹੈ, ਮੁਸਲਮਾਨ ਅਖਵਾਣਾ ਬੜਾ ਔਖਾ ਹੈ ਜੇ ਇਹੋ ਜਿਹਾ ਬਣੇ ਤਾਂ ਜੀਵ ਮੁਸਲਮਾਨ ਅਖਵਾ ਸਕਦਾ ਹੈ ।

ਸਭ ਤੋਂ ਪਹਿਲਾਂ ਜ਼ਰੂਰੀ ਹੈ, ਧਰਮ ਪਿਆਰਾ ਲੱਗੇ, ਫਿਰ ਜਿਵੇਂ ਮਿਸਕਲੇ ਨਾਲ ਜੰਗਾਲ ਲਾਹੀਦਾ ਹੈ ਤਿਵੇਂ ਮਨ ਸਾਫ ਕਰਕੇ, ਆਪਣੀ ਕਮਾਈ ਦਾ ਧਨ ਲੋੜਵੰਦਿਆਂ ਨਾਲ ਵੰਡ ਕੇ ਵਰਤੇ । ਧਰਮ ਦੀ ਅਗਵਾਈ ਵਿਚ ਤੁਰ ਕੇ ਮੁਸਲਮਾਨ ਬਣੇ । ਜੰਮਣ ਮਰਨ ਦੀ ਭਟਕਣਾ ਮੁਕਾ ਦੇਵੇ, ਧਰਮ ਤੋਂ ਲਾਂਭੇ ਨਾ ਜਾਏ । ਰੱਬ ਦੇ ਕੀਤੇ ਨੂੰ ਸਿਰ ਮਥੇ ਮੰਨੇ, ਕਾਦਰ ਨੂੰ ਸਭ ਕੁਝ ਕਰਨ ਵਾਲ ਮੰਨੇ-ਹਉਮੈ ਖ਼ਤਮ ਕਰੇ । ਇਸ ਤਰ੍ਹਾਂ ਹੇ ਨਾਨਕ ! ਰੱਬ ਦੇ ਪੈਦਾ ਕੀਤੇ ਸਾਰੇ ਬੰਦਿਆਂ ਨਾਲ ਪਿਆਰ ਕਰੇ (ਬਾਕੀਆਂ ਨੂੰ ਕਾਫਰ ਨਾ ਕਹੇ) ਇਹੋ ਜਿਹਾ ਬਣੇ ਤਾਂ ਮੁਸਲਮਾਨ ਅਖਵਾਂਦਾ ਹੈ ।

ਕਾਮ ਕ੍ਰੋਧ ਝੂਠ ਨਿੰਦਾ ਛੱਡ ਦੇਵੇ, ਜੇ ਮਾਇਆ ਦਾ ਲਾਲਚ ਛੱਡ ਕੇ ਹੰਕਾਰ ਵੀ ਦੂਰ ਕਰ ਲਵੇ ਜੇ ਵਿਸ਼ੇ ਦੀ ਵਾਸਨਾ ਛੱਡ ਕੇ ਪਰਾਈ ਇਸਤਰੀ ਦਾ ਮੋਹ ਤਿਆਗ ਦੇਵੇ ਹੁਣ ਰੱਬ ਨਾਲ ਸੁਰਤਿ ਜੋੜੇ ।

ਆਪਾਂ ਕੀ ਕੀਤਾ ? ਕਿਹੜੇ ਰੱਬ ਨੇ ਇਹ ਧਰਮ ਸਖਾਇਆ ਹੈ ਕਿਹੜੇ ਕੁਰਾਨ ਵਿਚ ਲਿਖਿਆ ਹੈ ?

ਆਪਣਾ ਦੇਸ਼ ਛੱਡ ਕੇ ਅਮਰੀਕਾ ਗਏ, ਉਥੇ ਪੜ੍ਹੇ, ਉਥੋਂ ਹੀ ਸਿਖਿਆ ਲਈ, ਉਥੇ ਹੀ ਪਲੈਨ ਬਣਾਇਆ-ਉਹਨਾਂ ਦੇ ਹਵਾਈ ਜਹਾਜ਼ ਵਰਤੇ, ਸਣੇ ਸਵਾਰੀਆਂ ਅਗਵਾਹ ਕੀਤੇ ਸਣੇ ਸਵਾਰੀਆਂ World Trade Centre ਤੇ ਮਾਰੇ । ਸਾਰੇ ਹਵਾਈ ਜਹਾਜ਼ ਤਬਾਹ W.T.C. ਤਬਾਹ 10/12 ਹਜ਼ਾਰ ਬੰਦਾ ਸੜ ਕੇ ਸੁਆਹ ਹੋ ਗਿਆ । 1200 ਬੰਦਾ ਜਹਾਜ਼ਾਂ ਵਿਚ ਸੀ-ਇਕ ਜਹਾਜ਼ ਕਰੈਸ਼ ਹੋ ਗਿਆ । ਇਕ Defence ਤੇ ਪੈਂਟਾਗੋਨ ਮਾਰਿਆ 600 ਬੰਦੇ ਮਾਰ ਦਿੱਤੇ-ਇਕ White House ਤੇ ਮਾਰਨਾ ਸੀ ਬਚ ਗਿਆ-ਕਿਹੜੇ ਧਰਮ ਦੀ ਇਹ ਸਿਖਿਆ ਸੀ, ਕਿਹੜੇ ਕੁਰਾਨ ਦੀ, ਕਿਹੜੇ ਹਜ਼ਰਤ ਮਹੁੰਮਦ ਸਾਹਿਬ ਦੀ-ਕੀ ਮੁਸਲਮਾਨ ਇਹੋ ਜਿਹੇ ਹੁੰਦੇ ਹਨ ? ਕੀ

ਧਰਮ ਇਹ ਸਿਖਿਆ ਦੇਂਦਾ ਹੈ ? ਇਹ ਕਿਹੜਾ ਧਰਮ ਹੈ ? ਦੁਨੀਆਂ ਹਿਲਾ ਕੇ ਰੱਖ ਦਿੱਤੀ। ਦੂਜਿਆਂ ਨੂੰ ਕਾਫਰ ਕਹਿਣ ਵਾਲਿਆਂ ਨੇ ਆਪ ਕਾਫਰਾਂ ਵਾਲੇ ਕੰਮ ਕੀਤੇ ਤੁਸੀਂ ਨੁਕਸਾਨ ਦਾ ਅੰਦਾਜ਼ਾ ਨਹੀਂ ਲਾ ਸਕਦੇ। ਦੋਵੇਂ ਟਾਵਰਾਂ ਵਿਚ ਵੱਖਰੀ ਵੱਖਰੀ ਟੈਲੀਫੋਨ ਐਂਸਚੇਜ਼ ਕੰਮ ਕਰਦੀ ਸੀ। ਕੀ ਇਹੋ ਹੀ ਧਰਮ ਹੈ ਜੋ ਰੱਬ ਨੇ ਸਿਖਾਇਆ ਹੈ ? ਜੇਹੜਾ ਧਰਮ ਬੰਦੇ ਵਿਚ ਰੱਬ ਨਹੀਂ ਦੇਖਦਾ, ਬੰਦੇ ਨੂੰ ਰੱਬ ਦਾ ਪੁੱਤਰ ਨਹੀਂ ਸਮਝਦਾ, ਮਾਰਨਾ ਪਾਪ ਨਹੀਂ ਸਮਝਦਾ, ਉਹ ਕਾਹਦਾ ਧਰਮ ਹੈ ? ਕੀ ਕਰਨਾ ਹੈ ਇਹੋ ਜਿਹੇ ਧਰਮ ਨੂੰ? ਫਿਟ ਲਾਹਨਤ ਹੈ ਇਹੋ ਜਿਹੇ ਧਰਮ ਤੇ।

ਬਾਬਾ ਨਾਨਕ ਇਹੋ ਜਿਹੇ ਧਰਮ ਦਾ ਕਾਤਲ ਹੈ ਕਿਉਂ ਕਿ ਉਹ ਆਪ ਹੀ ਰੱਬ ਹੈ।

ਜਿਹੜਾ ਰੱਬ ਤੋਂ ਟੁੱਟ ਜਾਂਦਾ ਹੈ ਉਹੀ ਇਹੋ ਜਿਹੇ ਕਰਮ ਕਰਦਾ ਹੈ। ਰੱਬ ਤੋਂ ਟੁੱਟ ਜਾਣ ਨਾਲ ਬੰਦਾ ਦੁਸ਼ਟ ਹੋ ਜਾਂਦਾ ਹੈ-ਸਰੀਰ ਆਪ ਦੁਸ਼ਟ ਹੈ, ਦੁਸ਼ਟ ਬਣਾ ਦੇਂਦਾ ਹੈ। ਅਟੈਕ ਕਰਨ ਵਾਲਿਆਂ ਨੂੰ ਕੀ ਮਿਲਿਆ, ਇਨਾ ਨੁਕਸਾਨ ਕਰਕੇ, 20 ਹਜ਼ਾਰ ਬੰਦਾ ਮਾਰਕੇ-ਰੱਬ ਬਹੁਤ ਖੁਸ਼ ਹੋਇਆ ਹੋਏਗਾ-ਸ਼ਾਬਾਸ਼ ਦਿੱਤੀ ਹੋਏਗੀ ? ਇਸ ਤੋਂ ਭਾਵ ਇਹ ਹੈ ਕਿ ਤੁਸੀਂ ਅੱਲਾ ਨੂੰ ਰੱਬ ਨੂੰ 1% ਵੀ ਨਹੀਂ ਜਾਣਦੇ ਨਾ ਉਸਦੀ ਫਿਲਾਸਫੀ ਨੂੰ। ਤੁਹਾਨੂੰ ਉਸ ਦੇ ਅਸੂਲਾਂ ਦਾ ਪਤਾ ਹੀ ਨਹੀਂ-ਧਰਮ ਕੀ ਹੈ-ਰੱਬ ਕੀ ਹੈ। ਰੱਬ ਇਨਸਾਨੀਅਤ ਦਾ ਭੁੱਖਾ ਹੈ-ਅਸੂਲਾਂ ਦਾ-ਧਰਮ ਦਾ। ਇਹੋ ਜਿਹੇ ਦੁਸ਼ਟਾਂ ਦਾ ਨਹੀਂ-ਇਹਨਾਂ ਦਾ ਰੱਬ ਕਾਤਲ ਹੈ। ਇਹੋ ਜਿਹੇ ਧਰਮ ਨੂੰ ਪਸੰਦ ਨਹੀਂ ਕਰਦਾ।

ਹੋਰ ਇਨਸਾਨੀਅਤ ਦੀ ਗੱਲ ਦੇਖੋ, ਓਸਮਾ-ਬਿਨ-ਲਾਦਿਨ ਆਖਦਾ ਹੈ ਕਿ ਉਹ ਬੰਦੇ ਜਿਹਨਾਂ ਨੇ ਅਟੈਕ ਕੀਤਾ ਹੈ 10/10 11/11 ਹੂਰਾਂ ਨਾਲ ਆਨੰਦ ਮਾਣ ਰਹੇ ਹਨ। ਔਰਤਾਂ ਦੇ ਭੁੱਖੇ, ਔਰਤਾਂ ਨਾਲ ਇਥੇ ਹੀ ਆਨੰਦ ਮਾਣ ਲੈਣਾ ਸੀ। ਇਥੇ 40/40 50/50 ਔਰਤਾਂ ਨਾਲ ਆਨੰਦ ਮਾਣ ਲੈਂਦੇ, ਇਹ ਕਾਰਾ ਨਾ ਕਰਦੇ। ਹੁਣ ਤੁਹਾਨੂੰ ਮਰੇ ਪਰਵਾਰਾਂ ਤੋਂ ਅਸੀਸਾਂ ਮਿਲ ਰਹੀਆਂ ਹਨ ? ਬੰਦੇ ਦੀ ਅਸੀਸ ਹੀ ਰੱਬ ਦੀ ਅਸੀਸ ਹੈ। ਕਿੰਨੇ ਨਿਦੋਸ਼ੇ ਮਾਰ ਦਿੱਤੇ, ਜਿਹਨਾਂ ਦਾ ਕੋਈ ਕਸੂਰ ਹੀ ਨਹੀਂ। ਜਿਹੜੇ ਕੁਛ

ਜਾਣਦੇ ਹੀ ਨਹੀਂ, ਆਪਣੇ ਕੰਮ ਤੇ ਜਾ ਰਹੇ ਸਨ । ਤੁਹਾਡਾ ਭਲਾ ਕਿਥੇ ਹੋਏਗਾ ? ਖਿਆਲ ਰੱਖਣਾ ਰੱਬ ਨਾ ਕਿਤੇ ਤੁਹਾਨੂੰ ਮਾਰ ਦੇਵੇ ? ਫਿਰ ਬਚੋਗੇ ਵੀ ਨਹੀਂ ।

ਸਲੋਕ ਮਹਲਾ ੧ ॥
ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥
ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ॥
ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ॥
ਅਠਸਠਿ ਤੀਰਥ ਦੇਨਿ ਨ ਢੋਹੀ ਬ੍ਰਹਮਣ ਅੰਨੁ ਨ ਖਾਹੀ ॥
ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥
ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ ॥
ਲਕੀ ਕਾਸੇ ਹਥੀ ਫੁੰਮਣ ਅਗੋ ਪਿਛੋ ਜਾਹੀ ॥
ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ ॥
ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥
ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥
ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥
ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥
ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ॥
ਨਾਇ ਨਿਵਾਜਾ ਨਾ ਤੈ ਪੂਜਾ ਨਾਵਨਿ ਸਦਾ ਸੁਜਾਣੀ ॥
ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥
ਨਾਨਕ ਸਿਰ ਖੁਥੇ ਸੈਤਾਨੀ ਏਨਾ ਗਲ ਨ ਭਾਣੀ ॥
ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ ॥
ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ॥
ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾ ਧਨ ਦਹੀ ਵਿਲੋਵੈ ॥
ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ ॥

ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ॥

ਨਾਨਕ ਜੇ ਸਿਰ ਖੁਥੇ ਨਾਵਨਿ ਨਾਹੀ ਤਾ ਸਤਿ ਚਟੇ ਸਿਰਿ ਛਾਈ॥

ਜੈਨੀਆਂ ਦੇ ਗੁਰੂ ਸਰੇਵੜੇ ਅਹਿੰਸਾ ਦੇ ਪੁਜਾਰੀ ਹਨ । ਤਾਜ਼ਾ ਸਾਫ ਪਾਣੀ ਨਹੀਂ ਪੀਂਦੇ ਕਿ ਜੀਵ-ਹਿੰਸਾ ਨਾ ਹੋ ਜਾਏ ਸੱਜਰੀ ਰੋਟੀ ਪਕਾਂਦੇ ਖਾਂਦੇ ਹਨ। ਟੱਟੀ ਨੂੰ ਫਰੋਲਦੇ ਹਨ ਕਿ ਜੀਵ ਪੈਦਾ ਨ ਹੋ ਜਾਣ । ਇਸ਼ਨਾਨ ਨਹੀਂ ਕਰਦੇ ਗਲ ਕੀ, ਜੀਵ-ਹਿੰਸਾ ਨੂੰ ਇਤਨਾ ਵਹਿਮ ਬਣਾ ਲਿਆ ਹੈ ਕਿ ਬੜੇ ਹੀ ਗੰਦੇ ਰਹਿੰਦੇ ਹਨ । ਹਰੇਕ ਦੇ ਹੱਥ ਵਿੱਚ ਇਕ ਚਉਰੀ ਹੁੰਦੀ ਹੈ, ਨੰਗੀ ਪੈਰੀਂ ਇਕ ਕਤਾਰ ਵਿਚ ਤੁਰਦੇ ਹਨ, ਕਿਤੇ ਕੋਈ ਕੀੜੀ ਪੈਰ ਹੇਠ ਆ ਕੇ ਮਰ ਨਾ ਜਾਏ । ਸਭ ਤੋਂ ਅਗਲਾ ਜੈਨੀ, ਉਸ ਚਉਰੀ ਨਾਲ, ਰਾਹ ਵਿਚ ਆਏ ਕੀੜੇ ਨੂੰ ਪਰੇ ਹਟਾ ਦੇਂਦਾ ਹੈ । ਆਪਣੀ ਹੱਥੀ ਕੋਈ ਕੰਮ ਕਾਰ ਨਹੀਂ ਕਰਦੇ, ਮੰਗ ਕੇ ਖਾਹ ਛੱਡਦੇ ਹਨ, ਜਿੱਥੇ ਬੈਠਦੇ ਹਨ, ਸਿਰ ਸੁਟ ਕੇ ਬੈਠਦੇ ਹਨ, ਨਿੱਤ ਉਦਾਸ, ਅੰਦਰ ਕੋਈ ਚਾਓ ਜਾਂ ਖੁਸ਼ੀ ਨਹੀਂ, ਜਿਵੇਂ ਫੂਹੜੀ ਪਾਈ ਬੈਠੇ ਹਨ । ਸੋ ਦੁਨੀਆਂ ਗਵਾ ਲਈ ਇਸ ਤਰ੍ਹਾਂ । ਪਰ ਦੀਨ ਵੀ ਨਹੀਂ ਸਵਾਰਦੇ, ਇਕੋ ਜੀਵ ਹਿੰਸਾ ਦਾ ਵਹਿਮ ਲਾਈ ਰੱਖਦੇ ਹਨ, ਨਾ ਕੋਈ ਹਿੰਦੂ ਮਤਿ ਦੀ ਮਰਯਾਦਾ ਨਾ ਕੋਈ ਮੁਸਲਮਾਨੀ ਜੀਵਨ ਜੁਗਤਿ, ਨਾਹ ਦਾਨ ਨਾਹ ਪੁੰਨ, ਨਾਹ ਕੋਈ ਪੂਜਾ ਪਾਠ ਨਾਹ ਬੰਦਗੀ, ਰੱਬ ਵਲੋਂ ਵੀ ਗਏ ਗੁਆਤੇ । "ਇਹ ਸ਼ਬਦ ਇਹਨਾਂ ਸਰੇਵੜਿਆਂ ਬਾਰੇ ਹੈ" ਇਹ ਸਰੇਵੜੇ ਜੀਵ-ਹਿੰਸਾ ਦੇ ਵਹਿਮ ਵਿਚ ਸਿਰ ਦੇ ਵਾਲ ਪੁਟਾ ਕੇ (ਮੁੰਨਦੇ ਨਹੀਂ-ਜੜ੍ਹਾਂ ਤੋਂ ਪੁਟਾਉਂਦੇ ਹਨ) ਕਿਤੇ ਜੂਆਂ ਨਾ ਪੈ ਜਾਣ, ਮੈਲਾ ਪਾਣੀ ਪੀਂਦੇ ਹਨ ਤੇ ਜੂਠੀ ਰੋਟੀ ਮੰਗ ਮੰਗ ਕੇ ਖਾਂਦੇ ਹਨ । ਆਪਣੀ ਟੱਟੀ ਨੂੰ ਫੋਲ ਕੇ ਮੂੰਹ ਵਿਚ ਗੰਦੀ ਹਵਾੜ ਲੈਂਦੇ ਹਨ, ਪਾਣੀ ਵੇਖ ਕੇ ਸੰਗਦੇ ਹਨ (ਪਾਣੀ ਨਹੀਂ ਵਰਤਦੇ) ਭੇਡਾਂ ਵਾਂਗ ਸਿਰ ਦੇ ਵਾਲ ਪੁਟਾਂਦੇ ਹਨ, ਵਾਲ ਪੁਟਣ ਵਾਲਿਆਂ ਦੇ ਹੱਥ ਸੁਆਹ ਨਾਲ ਭਰੇ ਜਾਂਦੇ ਹਨ । ਮਾਪਿਆਂ ਵਾਲਾ ਕੀਤਾ ਕੰਮ (ਭਾਵ ਹੱਥੀਂ ਕਮਾਈ ਕਰਕੇ ਟੱਬਰ ਪਾਲਣ ਦਾ ਕੰਮ) ਛੱਡ ਬੈਠਦੇ ਹਨ । ਇਸ ਲਈ ਇਹਨਾਂ ਦੇ ਟੱਬਰ ਢਾਹਾਂ ਮਾਰ ਮਾਰ ਕੇ ਰੌਂਦੇ ਹਨ ।

(ਇਹ ਲੋਕ ਤਾਂ ਇਉਂ ਗਵਾਇਆ, ਅੱਗੇ ਇਹਨਾਂ ਦੇ ਪਰਲੋਕ ਦਾ ਹਾਲ ਸੁਣੋ) ਨਾ ਤਾਂ ਹਿੰਦੂ ਮੱਤ ਅਨੁਸਾਰ ਮਰਨ ਪਿਛੋਂ ਪਿੰਡ ਪਤੱਲ ਕਿਰਿਆ

ਦੀਵਾ ਆਦਿਕ ਦੀ ਰਸਮ ਕਰਦੇ ਹਨ, ਮਰੇ ਹੋਏ ਪਤਾ ਨਹੀਂ ਕਿੱਥੇ ਜਾ ਪੈਂਦੇ ਹਨ (ਭਾਵ ਪਰਲੋਕ ਸਵਾਰਨ ਦਾ ਕੋਈ ਆਹਰ ਹੀ ਨਹੀਂ ਹੈ) ਹਿੰਦੂਆਂ ਦੇ ਅਠਾਹਠ ਤੀਰਥ ਇਹਨਾਂ ਨੂੰ ਢੋਹੀ ਨਹੀਂ ਦਿੰਦੇ (ਭਾਵ ਹਿੰਦੂਆਂ ਵਾਂਗ ਤੀਰਥਾਂ ਤੇ ਨਹੀਂ ਜਾਂਦੇ) ਬ੍ਰਾਹਮਣ ਇਹਨਾਂ ਦਾ ਅੰਨ ਨਹੀਂ ਖਾਂਦੇ (ਇਹ ਬ੍ਰਾਹਮਣ ਦੀ ਵੀ ਸੇਵਾ ਨਹੀਂ ਕਰਦੇ) ਸਦਾ ਦਿਨ ਰਾਤ ਬੜੇ ਗੰਦੇ ਰਹਿੰਦੇ ਹਨ, ਮੱਥੇ ਉਤੇ ਤਿਲਕ ਨਹੀਂ ਲਾਉਂਦੇ (ਭਾਵ ਨਹਾ ਧੋ ਕੇ ਸਰੀਰ ਨੂੰ ਸਾਫ ਸੁਥਰਾ ਨਹੀਂ ਰੱਖਦੇ) ਸਦਾ ਧੌਣ ਸੁਣ ਕੇ ਬੈਠਦੇ ਹਨ, ਜਿਵੇਂ ਕਿਸੇ ਮਰਨ ਦਾ ਸੋਗ ਕਰ ਰਹੇ ਹਨ (ਇਹਨਾਂ ਦੇ ਅੰਦਰ ਕੋਈ ਆਤਮਕ ਹੁਲਾਰਾ ਹੀ ਨਹੀਂ) ਕਿਤੇ ਸਤਸੰਗ ਆਦਿਕ ਵੀ ਨਹੀਂ ਜਾਂਦੇ, ਲੱਕਾਂ ਨਾਲ ਪਿਆਲੇ ਬੱਧੇ ਹੋਏ ਹਨ, ਹੱਥਾਂ ਵਿਚ ਚਉਰੀਆਂ ਫੜੀਆਂ ਹੋਈਆਂ ਹਨ ਤੇ ਜੀਵ-ਹਿੰਸਾ ਦੇ ਡਰ ਤੋਂ, ਇਕ ਕਤਾਰ ਵਿਚ ਤੁਰਦੇ ਹਨ। ਨਾ ਇਹਨਾਂ ਦੀ ਕੋਈ ਜੋਗੀਆਂ ਵਾਲੀ ਰੀਤ ਹੈ ਨ ਜਗਮਾਂ ਵਾਲੀ ਨਾ ਕਾਜ਼ੀ ਮੌਲਵੀਆਂ ਵਾਲੀ। ਰੱਬ ਵਲੋਂ ਵੀ ਖੁੰਝੇ ਹੋਏ ਭਟਕਦੇ ਹਨ (ਭਾਵ ਪਰਮਾਤਮਾ ਦੀ ਬੰਦਗੀ ਵਿਚ ਵੀ ਇਹਨਾਂ ਦੀ ਕੋਈ ਸ਼ਰਧਾ ਨਹੀਂ) ਇਹ ਸਾਰਾ ਆਵਾ ਹੀ ਊਤਿਆ ਹੋਇਆ ਹੈ (ਇਹ ਨਹੀਂ ਸਮਝਦੇ ਕਿ) ਜੀਵਾਂ ਨੂੰ ਮਰਨ ਜੀਵਾਵਲ ਵਾਲਾ ਪ੍ਰਭੂ ਆਪ ਹੀ ਹੈ, ਪ੍ਰਭੂ ਤੋਂ ਬਿਨਾ ਕੋਈ ਹੋਰ ਇਹਨਾਂ ਨੂੰ ਜੀਊਂਦਾ ਰੱਖ ਨਹੀਂ ਸਕਦਾ (ਜੀਵ-ਹਿੰਸਾ ਦੇ ਵਹਿਣ ਵਿਚ ਪੈ ਕੇ, ਕਿਰਤ-ਕਮਾਈ ਛੱਡ ਕੇ) ਇਹ ਦਾਨ ਅਤੇ ਇਸ਼ਨਾਨ ਤੋਂ ਵਾਂਜੇ ਹੋਏ ਹਨ, ਸੁਆਹ ਪਈ ਅਜਿਹੇ ਖੁੱਥੇ ਹੋਏ ਸਿਰ ਉਤੇ (ਇਹ ਲੋਕ ਸਾਫ ਪਾਣੀ ਨਹੀਂ ਪੀਂਦੇ ਤੇ ਪਾਣੀ ਨਾਲ ਨਹਾਉਂਦੇ ਵੀ ਨਹੀਂ ਹਨ, ਇਹ ਗਲਾ ਨਹੀਂ ਸਮਝਦੇ ਕਿ ਜਦੋਂ ਦੇ ਦੇਵਤਿਆਂ ਨੇ) ਸੁਮੇਰ ਪਰਬਤ ਨੂੰ ਮਧਾਣੀ ਬਣਾ ਕੇ (ਸਮੁੰਦਰ ਰਿੜਕਿਆ ਸੀ) ਤਦੋਂ ਪਾਣੀ ਵਿਚੋਂ ਹੀ ਰਤਨ ਨਿਕਲੇ ਸਨ (ਭਾਵ ਇਹ ਗਲ ਨੂੰ ਤਾਂ ਲੋਕ ਪੁਰਾਣੇ ਸਮਿਆਂ ਤੋਂ ਹੀ ਜਾਣਦੇ ਹਨ ਕਿ ਪਾਣੀ ਵਿਚੋਂ ਬੇਅੰਤ ਕੀਮਤੀ ਪਦਾਰਥ ਨਿਕਲਦੇ ਹਨ, ਜੋ ਮਨੁੱਖ ਦੇ ਕੰਮ ਆਉਂਦੇ ਹਨ, ਆਖਰ ਉਹ ਪਾਣੀ ਵਿਚ ਵੜਿਆਂ ਹੀ ਨਿਕਲਨਗੇ) ਪਾਣੀ ਦੀ ਬਰਕਤਿ ਨਾਲ ਹੀ ਦੇਵਤਿਆਂ ਲਈ ਅਠਾਰਹ ਤੀਰਥ ਬਣਾਏ ਗਏ, ਜਿਥੇ ਪੁਰਬ ਲੱਗਦੇ ਹਨ, ਕਥਾ ਵਾਰਤਾ ਹੁੰਦੀ ਹੈ। ਨਹਾ ਕੇ ਹੀ ਨਮਾਜ਼ ਪੜ੍ਹੀ ਦੀ ਹੈ। ਨਹਾ ਕੇ ਹੀ

ਪੂਜਾ ਹੁੰਦੀ ਹੈ। ਸੁਚਜੇ ਬੰਦੇ ਨਿਤ ਇਸ਼ਨਾਨ ਕਰਦੇ ਹਨ। ਸਾਰੀ ਉਮਰ ਹੀ ਮਨੁੱਖ ਦੀ ਸੁਅੱਛ ਹਾਲਤ ਤਾਂ ਹੀ ਰਹਿ ਸਕਦੀ ਹੈ ਜੇ ਇਸ਼ਨਾਨ ਕਰੇ ਪਰ ਹੇ ਨਾਨਕ ! ਇਹ ਸਿਰ-ਖੁੱਥੇ ਅਜੇਹੇ ਉਲਟੇ ਰਾਹ ਪਏ ਹਨ (ਅਜੇਹੇ ਸ਼ੈਤਾਨ ਹਨ) ਕਿ ਇਹਨਾਂ ਨੂੰ ਇਸ਼ਨਾਨ ਵਾਲੀ ਗੱਲ ਚੰਗੀ ਨਹੀਂ ਲੱਗਦੀ।

(ਪਾਣੀ ਦੀਆਂ ਹੋਰ ਬਰਕਤਾਂ ਦੇਖੋ) ਮੀਂਹ ਪਿਆ ਸਭ ਜੀਵਾਂ ਦੇ ਅੰਦਰ ਖੁਸ਼ੀ ਪੈਦਾ ਹੁੰਦੀ ਹੈ। ਜੀਵਾਂ ਦੀ ਜੀਵਨ ਜੁਗਤਿ ਹੀ ਪਾਣੀ ਵਿਚ ਟਿਕੀ ਹੋਈ ਹੈ। ਮੀਂਹ ਪਿਆ ਅੰਨ ਪੈਦਾ ਹੁੰਦਾ ਹੈ, ਕਮਾਦ ਉਗੱਦਾ ਹੈ, ਕਪਾਹ ਹੁੰਦੀ ਹੈ, ਜੋ ਸਭਨਾ ਦਾ ਪੜਦਾ ਬਣਦੀ ਹੈ। ਮੀਂਹ ਪਿਆ ਉਗਿਆ ਘਾਹ ਗਾਈਆਂ ਚੁਗਦੀਆਂ ਹਨ ਤੇ ਦੁੱਧ ਦੇਂਦੀਆਂ ਹਨ, ਉਸ ਦੁੱਧ ਤੋਂ ਬਣਿਆ ਦਹੀਂ ਘਰ ਦੀ ਔਰਤ ਰਿੜਕਦੀ ਹੈ, ਘਿਉ ਬਣਾਂਦੀ ਹੈ। ਉਸ ਘਿਓ ਨਾਲ ਸਦਾ ਹੋਮ-ਜੱਗ ਪੂਜਾ ਆਦਿਕ ਹੁੰਦੇ ਹਨ, ਇਹ ਘਿਓ ਪਿਆ ਹੀ ਹਰੇਕ ਕਾਰਜ ਸੋਭਦਾ ਹੈ। (ਇਕ ਹੋਰ ਇਸ਼ਨਾਨ ਵੀ ਹੈ) ਸਤਿਗੁਰ ਨਾਨਕ ਸਮੁੰਦਰ ਹੈ, ਉਸ ਦੀ ਸਿਖਿਆ ਸਾਰੀਆਂ ਨਦੀਆਂ ਹਨ। ਇਸ ਗੁਰ-ਸਿਖਿਆ ਵਿਚ ਨਹਾਉਣ ਨਾਲ ਭਾਵ ਸੁਰਤਿ ਜੋੜਨ ਨਾਲ, ਵਡਿਆਈ ਮਿਲਦੀ ਹੈ। ਜੇ ਇਹ ਸਿਰ-ਖੁੱਥੇ ਇਸ ਨਾਮ-ਜਲ ਵਿਚ, ਇਸ਼ਨਾਨ ਨਹੀਂ ਕਰਦੇ, ਤਾਂ ਸੱਤ ਬੁਕ ਸੁਆਹ ਦੇ ਇਹਨਾਂ ਦੇ ਸਿਰ ਵਿਚ। ਭਾਵ ਇਹ ਨਹੀਂ ਸਮਝ ਸਕਦੇ ਅੱਗੇ ਮੁਕਾਲਖ ਹੀ ਖੱਟਦੇ ਹਨ। ਜੀਵਨ ਵੀ ਅਜਾਈਂ ਗਿਆ-ਅੱਗੇ ਵੀ ਕੁਛ ਨ ਮਿਲਿਆ। ਮਨੁੱਖਾ ਜਨਮ ਵਿਚ ਵੀ ਕੋਈ ਆਨੰਦ ਨਹੀਂ ਮਾਣਿਆ, ਅੱਗੇ ਵੀ ਕੋਈ ਪਰਾਪਤੀ ਨ ਹੋਈ, ਕੀ ਫਾਇਦਾ ਹੋਇਆ ? ਇਹ ਹੈ ਬੇ-ਅਕਲੀ। ਗੁਰੂ ਤੋਂ ਬਗੈਰ। ਰੱਬ ਦੀ ਕੋਈ ਸਮਝ ਹੀ ਨਹੀਂ। ਹੁਣ ਮਨੁੱਖਾ ਜਨਮ ਮਿਲਣਾ ਨਹੀਂ-ਕਰੋੜਾਂ ਸਾਲ ਜੂਨਾਂ ਵਿਚ ਘੁੰਮਦਾ ਰਹੀਂ-ਯਾਦ ਕਰੇਗਾ।

ਬਾਬਾ ਨਾਨਕ ਇਹੋ ਜਿਹੇ ਧਰਮ ਨੂੰ ਧਰਮ ਨਹੀਂ ਕਹਿੰਦਾ। ਸੱਤ ਬੁੱਕ ਸੁਆਹ ਦੇ ਸਿਰ ਪਾਉਂਦਾ ਹੈ। ਮਨੁੱਖਾ ਜਨਮ ਲੈ ਕੇ ਰੱਬ ਬਾਰੇ ਕੁਛ ਨਹੀਂ ਜਾਣਿਆ-ਜਨਮ ਲੈਣ ਦਾ ਮਨੋਰਥ ਹੀ ਕੀ ਸੀ ? ਅਜਾਈਂ ਗਿਆ, ਅੱਗੇ ਬਹੁਤ ਲੰਬੀ ਖੇਡ ਹੈ, ਬਾਬੇ ਨੂੰ ਉਸ ਦਾ ਅਫਸੋਸ ਹੈ। ਇਥੇ ਰੱਬ ਆਪਣੇ ਆਪ ਨੂੰ ਪਛਾਣ ਨ ਸਕਿਆ, ਅੱਗੇ ਕਰੋੜਾਂ ਅਰਬਾਂ ਸਾਲਾਂ ਦਾ ਭੁਗਤਾਨ ਪੈ

ਗਿਆ, ਉਹ ਵੀ ਗੰਦੀਆਂ ਗੰਦੀਆਂ ਜੂਨਾਂ ਵਿਚ। ਮਨੁੱਖਾ ਜਨਮ ਘਾਟੇ ਵੰਦਾ ਸੌਦਾ ਹੋਇਆ। ਮੌਤ ਤੋਂ ਬਾਅਦ ਤਾਂ ਜਿੰਦਗੀ ਸ਼ੁਰੂ ਹੋਣੀ ਹੈ, ਬਾਬੇ ਨੂੰ ਉਸਦਾ ਫਿਕਰ ਹੈ-ਇਥੇ ਦੀ ਜਿੰਦਗੀ ਨੂੰ ਤਾਂ 2/4 ਦਿਨ ਦੀ ਜਿੰਦਗੀ ਆਖਦਾ ਹੈ, ਅਗਲੀ ਨੂੰ ਸਦੀਵੀਂ ਜਿੰਦਗੀ ਆਖਦਾ ਹੈ, ਮਨੁੱਖਾ ਜਨਮ ਨੂੰ ਬਹੁਤ ਕੀਮਤੀ ਸਮਾਂ ਆਖਦਾ ਹੈ ਜੋ ਦੁਬਾਰਾ ਨਹੀਂ ਮਿਲਣਾ। ਇਸ ਸਮੇਂ ਦੀ ਕਦਰ ਸਮਝੋ। ਅਜਾਈਂ ਨਾਹ ਗੁਆਓ। ਬਹੁਤ ਕੀਮਤੀ ਹੈ ਬਹੁਤ ਕੀਮਤੀ ਹੈ।

ਬਾਬੇ ਦਾ ਧਰਮ :

**ਦੁਲਭ ਦੇਹ ਪਾਈ ਵਡਭਾਗੀ ॥**
**ਨਾਮੁ ਨ ਜਪਹਿ ਸੇ ਆਤਮਘਾਤੀ ॥੧॥** (੧੮੮)

ਬੜੇ ਵਡੇ ਭਾਗਾਂ ਨਾਲ ਬੜੀ ਕੀਮਤੀ ਮਨੁੱਖਾ ਦੇਹੀ ਮਿਲੀ ਹੈ-ਜਿਹੜੇ ਵਾਹਿਗੁਰੂ ਵਾਹਿਗੁਰੂ ਨਹੀਂ ਜਪਦੇ, ਉਹ ਰੱਬ ਦੇ ਕਾਤਲ ਹਨ।

**ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥**
**ਨਾਮ ਬਿਹੂਨ ਜੀਵਨ ਕਉਨ ਕਾਮ ॥੧॥ਰਹਾਉ॥**

ਜਿਹੜੇ ਵਾਹਿਗੁਰੂ ਨੂੰ ਯਾਦ ਨਹੀਂ ਕਰਦੇ, ਉਹ ਮਰ ਕਿਉਂ ਨਹੀਂ ਜਾਂਦੇ। ਵਾਹਿਗੁਰੂ ਨਾਮ ਜਪਨ ਤੋਂ ਬਗੈਰ ਜੀਵਨ ਕਿਹੜੇ ਕੰਮ ਦਾ ਹੈ ?

**ਖਾਤ ਪੀਤ ਖੇਲਤ ਹਸਤ ਬਿਸਥਾਰ ॥**
**ਕਵਨ ਅਰਥ ਮਿਰਤਕ ਸੀਗਾਰ ॥੨॥**

(ਸਿਮਰਨ ਕਰਦੇ ਨਹੀਂ) ਖਾਣ ਪੀਣ ਖੇਡਣ ਹੱਸਣ ਤੇ ਮਾਇਆ ਦੇ ਖਿਲਾਰੇ ਖਿਲਾਰਦੇ ਹਨ (ਪਰ ਉਹ ਇਉਂ ਹੀ ਹਨ ਜਿਵੇਂ ਮੁਰਦੇ ਨੂੰ ਸਿੰਗਾਰਨਾ) ਮੁਰਦੇ ਨੂੰ ਸਿੰਗਾਰਨ ਦਾ ਕੋਈ ਲਾਭ ਨਹੀਂ ਹੁੰਦਾ। ਸਰੀਰ ਮੁਰਦਾ ਹੈ Dead ਹੈ ਜੜ੍ਹ ਹੈ ॥

**ਜੋ ਨ ਸੁਨਹਿ ਜਸੁ ਪਰਮਾਨੰਦ ॥**
**ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ ॥੩॥**

ਜੇਹੜੇ ਮਨੁੱਖ ਸਭ ਨੂੰ ਪਰਮਅਨੰਦ ਦੇਣ ਵਾਲੀ ਬਾਣੀ ਦੀ ਵਿਚਾਰ ਨਹੀਂ ਸੁਣਦੇ, ਉਸ ਪਸ਼ੂ-ਪੰਛੀ ਤੇ ਟੇਢੇ ਹੋ ਕੇ ਤੁਰਨ ਵਾਲੀਆਂ ਜੂਨਾਂ ਤੋਂ ਵੀ ਭੈੜੇ ਹਨ। ਰੱਬ ਹੋ ਕੇ ਰੱਬ ਦਾ ਸਿਮਰਨ ਨਹੀਂ ਕਰਦੇ ॥

ਕਾ ਕੀ ਮਾਈ ਕਾ ਕੋ ਬਾਪ ॥

ਨਾਮ ਧਾਰੀਕ ਝੂਠੇ ਸਭਿ ਸਾਕ ॥੧॥

ਨਾ ਕੋਈ ਕਿਸੇ ਦੀ ਮਾਂ ਹੈ ਨਾ ਕੋਈ ਕਿਸੇ ਦਾ ਪਿਉ ਹੈ । ਸਾਰੇ ਕਹਿਣ ਮਾਤਰ ਹੀ ਹਨ-ਸਾਰੇ ਝੂਠੇ ਸਾਕ ਹਨ, ਕੋਈ ਅੱਗੇ ਨਾਲ ਨਹੀਂ ਨਿਭਦਾ, ਕੋਈ ਨਾਲ ਨਹੀਂ ਜਾਂਦਾ, ਸਚੀ ਤੇ ਸਦੀਵੀਂ ਖੇਡ ਤਾਂ ਅੱਗੇ ਹੈ, ਇਥੇ ਝੂਠੀ ਦੁਨੀਆਂ ਹੈ । ਸੰਸਾਰ ਸਾਰਾ ਝੂਠਾ ਹੈ-ਮਾਇਆ ਸਾਰੀ ਝੂਠੀ ਹੈ । ਸਾਰਾ ਕੁਝ ਇਥੇ ਨਾਸਵੰਤ ਹੈ ।

ਗਉੜੀ ਮਹਲਾ ੫ ॥

ਕਣ ਬਿਨਾ ਜੈਸੇ ਥੋਥਰ ਤੁਖਾ ॥

ਨਾਮ ਬਿਹੂਨ ਸੂਨੇ ਸੇ ਮੁਖਾ ॥੧॥ (੧੯੨)

ਜਿਵੇਂ ਦਾਣਿਆਂ ਤੋਂ ਬਗੈਰ ਖਾਲੀ ਛਿੱਲੜ ਕਿਸੇ ਕੰਮ ਨਹੀਂ ਆਉਂਦੇ, ਇਹ ਤਰ੍ਹਾਂ ਜੋ ਵਾਹਿਗੁਰੂ ਵਾਹਿਗੁਰੂ ਨਾਮ ਨਹੀਂ ਜਪਦੇ ਉਹ ਮੂੰਹ ਖਾਲੀ ਹਨ-ਸਰੀਰ ਖਾਲੀ ਹਨ ਕਿਸੇ ਕੰਮ ਨਹੀਂ ਆਉਣੇ ।

ਹਰਿ ਹਰਿ ਨਾਮੁ ਜਪਹੁ ਨਿਤ ਪ੍ਰਾਣੀ ॥

ਨਾਮ ਬਿਹੂਨ ਧ੍ਰਿਗੁ ਦੇਹ ਬਿਗਾਨੀ ॥੧॥ਰਹਾਉ॥

ਹੇ ਪ੍ਰਾਣੀ ! ਹਮੇਸ਼ਾ ਵਾਹਿਗੁਰੂ ਵਾਹਿਗੁਰੂ ਨਾਮ ਜਪਿਆ ਕਰੋ, ਨਾਮ ਜਪਣ ਤੋਂ ਬਗੈਰ ਸਰੀਰ ਬਿਗਾਨਾ ਹੋ ਜਾਂਦਾ ਹੈ । ਪੰਜ ਭੂਤਕ ਸਰੀਰ ਸੜ ਗਿਆ, ਰੱਬੀ ਜੋਤਿ ਦਾ ਸੂਖਸ਼ਮ ਸਰੀਰ ਰਹਿ ਗਿਆ, ਜੋ ਆਪ ਹੀ ਰੱਬ ਸੀ ਸਚਖੰਡਿ ਜਾਣਾ ਸੀ, ਆਪਣੇ ਘਰ, ਨਰਕਾਂ ਵਿਚ ਗਿਆ, ਜਮਦੂਤਾਂ ਕੋਲ ਬੇਗਾਨਾ ਹੋ ਗਿਆ । ਮਾਰ ਮਾਰ ਕੇ ਮੂੰਹ ਸਿਰ ਇਕ ਕਰ ਦੇਣਾ ਹੈ, ਕਿਥੇ ਰਾਜ ਕਰਨਾ ਸੀ ? ਕਿਥੇ ਮਾਰ ਖਾ ਰਿਹਾ ਹੈ ?

ਨਾਮ ਬਿਨਾ ਨਾਹੀ ਮੁਖਿ ਭਾਗੁ ॥

ਭਗਤ ਬਿਹੂਨ ਕਹਾ ਸੋਹਾਗੁ ॥੨॥

ਵਾਹਿਗੁਰੂ ਵਾਹਿਗੁਰੂ ਨਾਮ ਜਪਨ ਤੋਂ ਬਗੈਰ ਕਿਸੇ ਦੇ ਮੱਥੇ ਉਤੇ ਭਾਗ ਨਹੀਂ ਖੁਲ੍ਹਦਾ । ਪਤੀ ਤੋਂ ਬਗੈਰ ਸੁਹਾਗ ਨਹੀਂ ਹੁੰਦਾ ਇਸ਼ੇ ਤਰ੍ਹਾਂ ਵਾਹਿਗੁਰੂ ਨਾਮ ਜਪਨ ਤੋਂ ਬਗੈਰ ਅੱਗੇ ਮਾਲਕ ਹੀ ਕੋਈ ਨਹੀਂ-ਹਰਾਮਦਾ ਹੈ । ਅੱਗੇ ਜਾ ਕੇ ਦੇਖ ।

ਨਾਮੁ ਬਿਸਾਰਿ ਲਗੀ ਅਨ ਸੁਆਇ ॥
ਤਾ ਕੀ ਆਸ ਨ ਪੂਜੇ ਕਾਇ ॥੩॥

ਜਿਹੜੇ ਵਾਹਿਗੁਰੂ ਨਾਮ ਨੂੰ ਭੁਲਾ ਕੇ ਹੋਰ ਸੁਆਦਾਂ ਵਿਚ ਮਸਤ ਹੈ, ਉਸ ਦੀ ਕੋਈ ਆਤਮਿਕ ਆਸ ਪੂਰੀ ਨਹੀਂ ਹੁੰਦੀ । ਜੀਵਨ ਮਨੋਰਥ ਹੀ ਪੂਰਾ ਨਹੀਂ ਹੁੰਦਾ ।

ਗਰੀਬਾ ਉਪਰਿ ਜਿ ਖਿੰਜੈ ਦਾੜੀ ॥
ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥੧॥

ਜਿਹੜੀ ਦਾਹੜੀ ਗਰੀਬੀ ਉਤੇ ਜ਼ੁਲਮ ਕਮਾਂਦੀ ਹੈ, ਰੱਬ ਨੇ ਉਸ ਦਾੜ੍ਹੀ ਨੂੰ ਅੱਗ ਵਿਚ ਸਾੜ ਦਿੱਤਾ ਹੈ । ਜਿਹੜਾ ਰਾਜਾ, ਅਮੀਰ, ਸ਼ਾਹ ਗਰੀਬਾਂ ਨੂੰ ਦੁੱਖੀ ਕਰਦਾ ਹੈ, ਰੱਬ ਉਸ ਨੂੰ ਨਰਕਾਂ ਵਿਚ ਸਾੜਦਾ ਹੈ ।

ਗਉੜੀ ਮਾਲਾ ਮਹਲਾ ੫ ॥
ਹਰਿ ਬਿਨੁ ਅਵਰੁ ਕ੍ਰਿਆ ਬਿਰਥੇ ॥
ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥੧॥ਰਹਾਉ॥

ਇਕ ਵਾਹਿਗੁਰੂ ਵਾਹਿਗੁਰੂ ਨਾਮ ਜਪਨ ਤੋਂ ਬਗੈਰ ਹੋਰ ਸਾਰੇ ਧਾਰਮਿਕ ਕਰਮਕਾਂਡ ਬਿਅਰਥ ਹੀ ਹਨ । ਜਪ ਕਰਨੇ ਤਪ ਸਾਧਨੇ, ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕਣ ਲਈ ਹਰ ਜੋਗ ਦੇ ਸਾਧਨ ਕਰਨੇ-ਇਹਨਾਂ ਸਭਨਾਂ ਨੂੰ ਧਰਮਰਾਜ ਦੇ ਜਮਦੂਤ ਨਰਕਾਂ ਵਿਚ ਹੀ, ਭਾਵ ਸਚਖੰਡੁ ਤੋਂ ਉਰੇ ਉਰੇ ਹੀ ਖੋਹ ਲੈਂਦਾ ਹੈ, ਕਿਤੇ ਕੰਮ ਨ ਆਏ, ਜੀਵ ਨਰਕਾਂ ਵਿਚ ਗਿਆ ।

ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ ॥
ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ ॥੧॥

ਮਨੁੱਖਾ ਜਨਮ ਲੈ ਕੇ ਬਰਤ-ਵਰਤਾਂ ਸੰਜਮਾਂ ਦੇ ਨੇਮ ਵਿਚ ਰੁੱਝਾ ਰਹਿੰਦਾ ਹੈ, ਪਰ ਉਹਨਾਂ ਉਦੱਮਾਂ ਦਾ ਮੁੱਲ ਉਸ ਨੂੰ ਇਕ ਕੌਡੀ ਵੀ ਨਹੀਂ ਮਿਲਦਾ । ਜੀਵ ਦੇ ਨਾਲ ਅੱਗੇ ਸਾਥ ਨਿਭਾਉਣ ਵਾਲਾ ਸਾਥੀ ਨਾਮ ਹੈ । ਵਰਤ ਨੇਮ ਸੰਜਮ ਵਿਚੋਂ ਅੱਗੇ ਕੋਈ ਕੰਮ ਨਹੀਂ ਆਉਂਦਾ-ਸਾਰੇ ਨਰਕਾਂ ਵਿਚ ਜਾਂਦੇ ਹਨ, ਵਰਤ ਨੇਮ ਵਾਲੇ ।

ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥
ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤਿਆਵੈ ॥੨॥

ਤੀਰਥਾਂ ਤੇ ਇਸ਼ਨਾਨ ਕਰਦਾ ਫਿਰਦੈ, ਤਿਆਗੀ ਬਣ ਕੇ ਧਰਤੀ ਦਾ ਰਟਨ ਕਰਦਾ ਫਿਰਦੈ, ਉਸ ਨੂੰ ਵੀ ਸਚਖੰਡਿ ਜਗਾਹ ਨਹੀਂ ਮਿਲਦੀ । ਅਜੇਹਾ ਕੋਈ ਤਰੀਕਾ ਸਚਖੰਡਿ ਕੰਮ ਨਹੀਂ ਆਉਂਦਾ । ਉਹ ਤਿਆਗੀ ਇਹਨਾਂ ਤਰੀਕਿਆਂ ਨਾਲ ਲੋਕਾਂ ਨੂੰ ਹੀ ਪਤਿਆਉਂਦਾ ਹੈ । ਲੋਕ ਝੂਠੇ, ਦੁਨੀਆਂ ਝੂਠੀ ਅੱਗੇ ਕੰਮ ਨਹੀਂ ਆਉਂਦੀ-ਕੀ ਫਾਇਦਾ ਮਨੁੱਖਾ ਜਨਮ ?

**ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥**

**ਬੂਝੈ ਨਾਹੀ ਏਕੁ ਸੁਧਾਖਰੁ ਓਹ ਸਗਲੀ ਝਾਖ ਝਖਾਈਐ ॥੩॥**

ਪੰਡਿਤ ਚਾਰੇ ਬੇਦ ਜ਼ਬਾਨੀ ਉਚਾਰ ਸਕਦਾ ਹੈ ਤਾਂ ਵੀ ਸਚਖੰਡਿ ਜਗਾਹ ਨਹੀਂ ਮਿਲਦੀ, ਬੇਦਾਂ ਦਾ ਮੁਲ ਕੌਡੀ ਵੀ ਨਹੀਂ ਅੱਗੇ । ਜਿਹੜਾ ਵੀ ਪਰਮਾਤਮਾ ਦਾ ਪਵਿੱਤਰ ਨਾਮ ਵਾਹਿਗੁਰੂ ਵਾਹਿਗੁਰੂ ਨਹੀਂ ਸਿਮਰਦਾ, ਉਹ ਨਰਕਾਂ ਵਿਚ ਝੱਖ ਹੀ ਮਾਰਦਾ ਹੈ । ਖੁਆਰ ਹੀ ਹੁੰਦਾ ਹੈ ॥੩॥

ਬਾਬਾ ਨਾਨਕ ਇਹਨਾਂ ਧਰਮਾਂ ਦੇ ਹੱਕ ਵਿਚ ਨਹੀਂ-ਇਸ ਦਾ ਕੋਈ ਫਾਇਦਾ ਨਹੀਂ-ਮਨੁੱਖਾ ਜਨਮ ਅਜਾਈਂ ਗਵਾ ਰਹੇ ਹੋ-ਬਾਬੇ ਦਾ ਧਰਮ-ਗੁਰੂ ਦੀ ਸਰਨੀ ਪਵੋ-ਜੀਵ ਨੂੰ ਅੰਮ੍ਰਿਤ ਛਕਾਓ ਤੇ ਸਿਰਫ ਵਾਹਿਗੁਰੂ ਵਾਹਿਗੁਰੂ ਨਾਮ ਜਪੋ । ਹੰਕਾਰ ਛੱਡੋ, ਗਰੀਬੀ ਨਿਮਰਤਾ ਤੇ ਹਲੀਮੀ ਧਾਰਨ ਕਰੋ ਬਸ ।

**ਗਉੜੀ ਮਹਲਾ ॥੧॥**

**ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥੮॥**

ਬ੍ਰਹਮਾ ਨੇ ਹੰਕਾਰ ਕੀਤਾ (ਕਿ ਮੈਂ ਵੱਡਾ ਹਾਂ, ਮੈਂ ਕਵਲ ਦੀ ਨਾਭੀ ਵਿਚੋਂ ਕਿਵੇਂ ਜੰਮ ਸਕਦਾ?) ਉਸ ਨੇ ਪਰਮਾਤਮਾ ਦੀ ਬੇਅੰਤਤਾ ਨੂੰ ਨਹੀਂ ਸਮਝਿਆ (ਜਦੋਂ ਉਸ ਦਾ ਮਾਣ ਤੋੜਨ ਵਾਸਤੇ ਉਸਦੇ) ਵੇਦਾਂ ਦੇ ਚੁਰਾਏ ਜਾਣ ਦੀ ਬਿਪਤਾ ਉਸ ਉਤੇ ਆ ਪਈ ਤਾਂ ਉਹ ਪਛੁਤਾਇਆ (ਕਿ ਮੈਂ ਆਪਣੇ ਆਪ ਨੂੰ ਵਿਅਰਥ ਹੀ ਇਤਨਾ ਵਡਾ ਸਮਝਿਆ) ਜਦੋਂ ਉਸ ਬਿਪਤਾ ਵੇਲੇ ਉਸ ਨੇ ਵਾਹਿਗੁਰੂ ਨੂੰ ਸਿਮਰਿਆ (ਤੇ ਵਾਹਿਗੁਰੂ ਨੇ ਉਸਦੀ ਸਹਾਇਤਾ ਕੀਤੀ) ਤਦੋਂ ਉਸ ਨੂੰ ਯਕੀਨ ਆਇਆ ਕਿ ਵਾਹਿਗੁਰੂ ਹੀ ਸਭ ਤੋਂ ਵੱਡਾ ਹੈ।

**ਬਲਿ ਰਾਜਾ ਮਾਇਆ ਅਹੰਕਾਰੀ ॥੨॥**

ਰਾਜੇ ਬਲਿ ਨੂੰ ਮਾਇਆ ਦਾ ਮਾਣ ਹੋ ਗਿਆ। ਉਸ ਨੇ ਬੜੇ ਜੱਗ ਕੀਤੇ। ਹੰਕਾਰ ਨਾਲ ਬਹੁਤ ਆਫਰ ਗਿਆ (ਇੰਦਰ ਦਾ ਸਿੰਘਾਸਨ ਖੋਹਣ ਲਈ ਉਸਨੇ ਇਕੋਤਰ ਸੌ ਜੱਗ ਕੀਤੇ ਜੇ ਅਖੀਰਲਾ ਜੱਗ ਨਿਰਵਿਘਨ ਸਿਰ ਚੜ੍ਹ ਜਾਂਦਾ ਤਾਂ ਇੰਦਰ ਦਾ ਰਾਜ ਖੋਹ ਲੈਂਦਾ, ਇੰਦਰ ਨੇ ਵਿਸ਼ਨੂ ਦੀ ਸਹਾਇਤਾ ਮੰਗੀ ਵਿਸ਼ਨੂੰ ਬ੍ਰਾਹਮਣ ਦਾ ਰੂਪ ਧਾਰ ਕੇ ਦਾਨ ਮੰਗਣ ਆ ਗਿਆ, ਬਲਿ ਦੇ ਗੁਰੂ ਸ਼ੁੱਕਰ ਨੇ ਬਲਿ ਨੂੰ ਸਮਝਾਇਆ ਕਿ ਇਹ ਛਲ ਹੈ, ਇਸ ਵਿਚ ਨਾਹ ਫਸੀਂ, ਪਰ ਮਾਇਆ ਦੇ ਮਾਣ ਵਿਚ) ਆਪਣੇ ਗੁਰੂ ਦੀ ਸਲਾਹ ਲੈਣ ਤੋਂ ਬਿਨਾ (ਉਸ ਨੇ ਬ੍ਰਾਹਮਣ ਰੂਪ-ਧਾਰੀ ਵਿਸ਼ਨੂੰ ਨੂੰ ਦਾਨ ਦੇਣਾ ਮੰਨ ਲਿਆ ਤੇ) ਪਾਤਾਲ ਵਿਚ ਚਲਾ ਗਿਆ। ਡੇਢ ਕਰਮ ਜਗਾਹ ਮੰਗੀ ਸੀ, ਬੌਣਾ ਬਣ ਕੇ ਆਇਆ ਸੀ। ਇਕ ਕਰਮ ਵਿਚ ਧਰਤੀ ਨਾਪ ਲਈ, ਇਕ ਕਰਮ ਵਿਚ ਆਕਾਸ਼। ਅੱਧੀ ਕਰਮ ਵਾਸਤੇ ਸਰੀਰ ਤੇ ਪੈਰ ਰੱਖਿਆ ਤੇ ਰਾਜੇ ਬਲ ਨੂੰ ਪਾਤਾਲ ਵਿਚ ਲੈ ਗਿਆ।

ਹਰੀ ਚੰਦੁ ਦਾਨੁ ਕਰੈ ਜਸੁ ਲੇਵੈ ॥੩॥

ਇਕ ਬਚਨ-ਪਾਲ ਧਰਮੀ ਤੇ ਦਾਨੀ ਰਾਜਾ ਸੀ। ਵਿਸ਼ਿਸ਼ਟ ਇਸ ਦਾ ਪਰੋਹਤ ਸੀ। ਵਿਸ਼ਿਸ਼ਟ ਨੇ ਵਿਸ਼ਵਾਮਿਤ੍ਰ ਪਾਸ ਰਾਜੇ ਦੇ ਦਾਨ ਦੀ ਸੋਭਾ ਕੀਤੀ। ਵਿਸ਼ਵਾਮਿਤ੍ਰ ਨੇ ਪਰਖਣਾ ਚਾਹਿਆ। ਵਿਸ਼ਿਸ਼ਟ ਦੀ ਗੈਰ ਹਾਜ਼ਰੀ ਵਿਚ ਰਾਜੇ ਨੇ ਸਾਰਾ ਰਾਜ ਦਾਨ ਕਰ ਦਿੱਤਾ। ਦੱਛਣਾ ਦੇ ਇਵਜ਼ ਵਿਚ ਰਾਜਾ ਆਪ ਉਸ ਦੀ ਰਾਣੀ ਤਾਰਾ ਤੇ ਉਸ ਦਾ ਪੁੱਤਰ ਕਾਂਸੀ ਦੀ ਮੰਡੀ ਵਿਚ ਵਿਕੇ। ਰਾਜੇ ਨੂੰ ਮਰਘਟ ਦੇ ਠੇਕੇਦਾਰ ਇਕ ਚੂਹੜੇ ਨੇ ਮੁੱਲ ਲੈ ਲਿਆ। ਰਾਣੀ ਤਾਰਾ ਤੇ ਉਸਦੇ ਪੁੱਤਰ ਨੂੰ ਇਕ ਬ੍ਰਾਹਮਣ ਨੇ ਖਰੀਦ ਲਿਆ। ਪੁੱਤਰ ਸੱਪ ਲੜ ਕੇ ਮਰ ਗਿਆ। ਤਾਰਾ ਮਰਘਟ ਵਿਚ ਪੁੱਤਰ ਨੂੰ ਸਾੜਨ ਲੈ ਗਈ, ਅਗੋਂ ਮਸੂਲ ਲਏ ਬਿਨਾਂ ਹਰੀ ਚੰਦ ਨੇ ਇਜ਼ਾਜ਼ਤ ਨਾ ਦਿੱਤੀ। ਰਾਣੀ ਪਾਸ ਮਸੂਲ ਜੋਗੇ ਪੈਸੇ ਨਹੀਂ ਸਨ। ਪਰਖ ਦੀ ਹੱਦ ਹੋ ਗਈ। ਵਿਸ਼ਵਾਮਿਤ੍ਰ ਸ਼ਰਮਿੰਦਾ ਹੋਇਆ। ਰਾਜੇ ਦੀ ਜਿੱਤ ਹੋਈ, ਪਰ ਇਹ ਸਾਰਾ ਕਸ਼ਟ ਮਿਲਿਆ ਕਿ ਰਾਜੇ ਨੇ ਆਪਣੇ ਗੁਰੂ ਵਿਸ਼ਿਸ਼ਟ ਤੋਂ ਸਲਾਹ ਨਾ ਲਈ।

ਰਾਜਾ ਹਰੀ ਚੰਦ ਵੀ ਦਾਨ ਕਰਦਾ ਸੀ (ਦਾਨ ਦੀ ਸੋਭਾ ਵਿਚ ਹੀ ਮਸਤ ਰਿਹਾ) ਗੁਰੂ ਤੋਂ ਬਿਨਾਂ ਉਹ ਵੀ ਇਹ ਨਾਹ ਸਮਝ ਸਕਿਆ ਕਿ

ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਉਸ ਦਾ ਭੇਤ ਨਹੀਂ ਪਾਇਆ ਜਾ ਸਕਦਾ, ਉਸ ਦੀ ਸ੍ਰਿਸ਼ਟੀ ਵਿਚ ਬੇਅੰਤ ਦਾਨੀ ਹਨ, ਪਰਮਾਤਮਾ ਆਪ ਹੀ ਅਕਲ ਦੇਂਦਾ ਹੈ ।

**ਦੁਰਮਤਿ ਹਰਣਾਖਸੁ ਦੁਰਾਚਾਰੀ ॥੪॥**

ਭੈੜੀ ਮਤਿ ਦੇ ਕਾਰਣ ਹਰਨਾਖਸ ਦੁਰਾਚਾਰੀ ਹੋ ਗਿਆ (ਅਤਿਆਚਾਰ ਕਰਨ ਲੱਗ ਪਿਆ) ਪਰ ਨਾਰਾਇਣ ਪ੍ਰਭੂ ਆਪ ਹੀ ਹੰਕਾਰੀਆਂ ਦਾ ਹੰਕਾਰ ਦੂਰ ਕਰਨ ਵਾਲਾ ਹੈ, ਉਸ ਨੇ ਮਿਹਰ ਕੀਤੀ ਤੇ ਪ੍ਰਹਿਲਾਦ ਦੀ ਰੱਖਿਆ ਕੀਤੀ (ਹਰਨਾਖਸ ਦਾ ਮਾਣ ਤੋੜਿਆ)।

**ਭੂਲੋ ਰਾਵਣੁ ਮੁਗਧੁ ਅਚੇਤਿ ॥੫॥**

ਮੂਰਖ ਰਾਵਣ ਬੇ-ਸਮਝੀ ਵਿਚ ਕੁਰਾਹੇ ਪੈ ਗਿਆ, ਉਸ ਦੀ ਲੰਕਾ ਲੁਟੀ ਗਈ ਤੇ ਉਸ ਦਾ ਸਿਰ ਵੀ ਕੱਟਿਆ ਗਿਆ । ਹੰਕਾਰ ਦੇ ਕਾਰਣ, ਗੁਰੂ ਦੀ ਸਰਨ ਪੈਣ ਤੋਂ ਬਗੈਰ, ਹੰਕਾਰ ਦੇ ਨਸ਼ੇ ਵਿਚ ਹੀ ਰਾਵਣ ਤਬਾਹ ਹੋ ਗਿਆ।

**ਸਹਸਬਾਹੁ ਮਧੁਕੀਟ ਮਹਿਖਾਸਾ ॥੬॥**

ਸਹਸਬਾਹੂ-ਪਰਸ ਰਾਮ ਦੇ ਪਿਤਾ ਜਮਦਗਨਿ ਰਿਸ਼ੀ ਦਾ ਸਾਂਢੂ । ਇਹ ਰਾਜਾ ਸੀ । ਇਕ ਵਾਰੀ ਰਿਸ਼ੀ ਨੇ ਰਾਜੇ ਅਤੇ ਉਸ ਦੀ ਸੈਨਾ ਦੀ ਭੋਜਨ ਦੀ ਸੇਵਾ ਕਾਮਧੇਨ ਗਾਂ ਦੀ ਸਹਾਇਤਾ ਨਾਲ ਕੀਤੀ । ਸਹਸਬਾਹੂ ਨੇ ਕਾਮਧੇਨ ਕਾਬੂ ਕਰਨੀ ਚਾਹੀ । ਲੜਾਈ ਹੋ ਪਈ । ਜਮਦਗਨਿ ਮਾਰਿਆ ਗਿਆ । ਜਮਦਗਨਿ ਦੇ ਪੁੱਤਰ ਪਰਸਰਾਮ ਨੇ ਬਦਲਾ ਲਿਆ । ਸਹਸਬਾਹੂ ਨੂੰ ਮਾਰ ਦਿੱਤਾ । ਸਹਸਬਾਹੂ ਨੂੰ ਪਰਸਰਾਮ ਨੇ ਮਰਿਆ । ਮਧੁ ਤੇ ਕੈਟਭ ਨੂੰ ਵਿਸ਼ਨੂੰ ਨੇ ਮਾਰ ਦਿੱਤਾ । ਮਹਿਖਾਸੁਰ ਦੁਰਗਾ ਹੱਥੋਂ ਮਾਰਿਆ । ਹਰਨਾਖਸ ਨੂੰ ਨਰ ਸਿੰਘ ਨੇ ਨਹੁੰਆਂ ਨਾਲ ਮਾਰ ਦਿੱਤਾ । ਇਹ ਸਾਰੇ ਦੈਂਤ ਵਾਹਿਗੁਰੂ ਦੇ ਸਿਮਰਨ ਤੋਂ ਵਾਂਜੇ ਰਹਿਣ ਕਰਕੇ, ਆਪਣੀ ਮੂਰਖਤਾ ਦੀ ਸਜ਼ਾ ਭੁਗਤਦੇ ਮਾਰੇ ਗਏ ।

**ਜਰਾ ਸੰਧਿ ਕਾਲ ਜਮੁਨ ਸੰਘਾਰੇ ॥੭॥**

ਜਰਾਸੰਧਿ : ਬਿਹਾਰ ਉੜੀਸੇ ਦਾ ਇਕ ਰਾਜਾ, ਕੰਸ ਦਾ ਸਹੁਰਾ । ਕੰਸ ਦਾ ਬਦਲਾ ਲੈਣ ਲਈ ਇਸ ਨੇ ਕ੍ਰਿਸ਼ਨ ਤੇ ਹਮਲਾ ਕੀਤਾ ਸੀ । ਭੀਮ ਨੇ ਕ੍ਰਿਸ਼ਨ ਦੀ ਸਹਾਇਤਾ ਨਾਲ ਇਸ ਨੂੰ ਦੋ-ਫਾੜ ਕੀਤਾ ਸੀ-ਦੋ ਰਾਣੀਆਂ ਤੋਂ ਦੋ

ਹਿੱਸਿਆਂ ਵਿਚ ਜੰਮਿਆ ਕਿਹਾ ਗਿਆ ਹੈ ।

ਊਟ ਪਟਾਂਗ ਕਹਾਣੀਆਂ ਨੂੰ ਬਾਬਾ ਨਹੀਂ ਮੰਨਦਾ । ਅੱਧਾ ਅੱਧਾ ਬੱਚਾ ਜੰਮਿਆ ਕਿਵੇਂ ? ਇਸੇ ਲਈ ਦੋ ਫਾੜ ਕਰਕੇ ਮਾਰਿਆ । ਮਰਦਾ ਹੀ ਨਹੀਂ ਸੀ । ਇਕ ਹਿਸਾ ਉਲਟਾ ਸੁਟਿਆ ਇਕ ਉਲਟਾ-ਪਾੜ ਕੇ ਦੋ ਟੁਕੜੇ ਕਰਕੇ ਕ੍ਰਿਸ਼ਨ ਦੇ ਕਹਿਣ ਤੇ ਖੱਬੇ ਹੱਥ ਵਾਲਾ ਅੱਧਾ ਸਰੀਰ ਸੱਜੇ ਹੱਥ ਸੁੱਟ ਦਿੱਤਾ ਤੇ ਸੱਜੇ ਹੱਥ ਵਾਲਾ ਖੱਬੇ ਹੱਥ ਤਾਂ ਜਾ ਕੇ ਉਸ ਦੀ ਮੌਤ ਹੋਈ । ਪਰਮਾਤਮਾ ਨੇ ਦੈਂਤ ਮਾਰ ਕੇ ਸੰਤਾਂ ਦੀ ਰੱਖਿਆ ਕੀਤੀ । ਜਰਾਸੰਧਿ ਤੇ ਕਾਲਜਮੁਨ ਕ੍ਰਿਸ਼ਨ ਜੀ ਦੇ ਹੱਥੋਂ ਮਾਰੇ ਗਏ । ਰਕਤ ਬੀਜ ਦੁਰਗਾ ਹੱਥੋਂ ਮਾਰਿਆ ਗਿਆ । ਕਾਲਨੇਮ ਵਿਸ਼ਨੂੰ ਦੇ ਤ੍ਰਿਸ਼ੂਲ ਨਾਲ ਚੀਰਿਆ ਗਿਆ । ਇਹਨਾਂ ਹੰਕਾਰੀਆਂ ਨੂੰ ਇਹਨਾਂ ਦੇ ਹੰਕਾਰ ਨੇ ਹੀ ਲਿਆ ।

**ਬੂਡਾ ਦੁਰਜੋਧਨੁ ਪਤਿ ਖੋਈ ॥੯॥**

ਦੁਰਜੋਧਨ ਹੰਕਾਰ ਵਿਚ ਡੁੱਬਿਆ ਤੇ ਆਪਣੀ ਇੱਜ਼ਤ ਗਵਾ ਬੈਠਾ-ਹੰਕਾਰ ਵਿਚ ਆਕੇ, ਉਸਨੇ ਪਰਮਾਤਮਾ ਨੂੰ ਕਰਤਾਰ ਨੂੰ ਚੇਤੇ ਨਾ ਰੱਖਿਆ (ਇਥੋਂ ਤਕ ਨਿਘਰਿਆ ਕਿ ਦ੍ਰੋਪਤੀ ਦੀ ਬੇ-ਪਤੀ ਕਰਨ ਤੇ ਉਤਰ ਆਇਆ) ਪਰ ਜੇਹੜਾ ਪਰਮਾਤਮਾ ਦੇ ਦਾਸ ਨੂੰ ਦੁੱਖ ਦੇਂਦਾ ਹੈ ਉਹ ਉਸ ਦੁੱਖ ਦੇ ਕਾਰਨ ਆਪ ਹੀ ਖੁਆਰ ਹੁੰਦਾ ਹੈ । ਉਸ ਨੂੰ ਆਪ ਹੀ ਉਹ ਦੁੱਖ ਮਾਰੂ ਹੋ ਢੁਕਦਾ ਹੈ।

**ਜਨਮੇਜੈ ਗੁਰ ਸਬਦੁ ਨ ਜਾਨਿਆ ॥੧੦॥**

ਰਾਜਾ ਜਨਮੇਜੈ ਨੇ ਆਪਣੇ ਗੁਰੂ ਦੀ ਸਿਖਿਆ ਨੂੰ ਨਾ ਸਮਝਿਆ (ਆਪਣੇ ਧਨ ਤੇ ਅਕਲ ਦਾ ਮਾਣ ਕੀਤਾ ਹੰਕਾਰ ਦੇ ਕਾਰਨ) ਕੁਰਾਹੇ ਪੈ ਗਿਆ, ਫਿਰ ਸੁਖ ਕਿਥੋਂ ਮਿਲੇ (ਗੁਰੂ ਨੇ ਸਮਝਾ ਕੇ ਕੋੜ੍ਹ ਦੀ ਭਾਰੀ ਬਿਪਤਾ ਤੋਂ ਬਚਾਣ ਦਾ ਜਤਨ ਕੀਤਾ, ਪਰ ਫਿਰ ਵੀ ਥੋਹੜਾ ਜਿਨਾ ਖੁੰਝ ਗਿਆ ਤੇ ਮੁੜ ਪਛਤਾਇਆ ।

**ਕੰਸੁ ਕੇਸੁ ਚਾਂਡੂਰੁ ਨ ਕੋਈ ॥੧੧॥**

ਕੰਸ ਕੇਸੀ ਤੇ ਚਾਂਡੂਰ (ਬੜੇ ਵਡੇ ਵਡੇ ਸੂਰਮੇ ਸਨ-ਸੂਰਮਤਾ ਵਿਚ ਇਹਨਾਂ ਦੇ ਬਰਾਬਰ ਦਾ ਕੋਈ ਨਹੀਂ ਸੀ) ਆਪਣੀ ਤਾਕਤ ਦੇ ਹੰਕਾਰ ਵਿਚ ਇਹਨਾਂ ਨੇ ਪਰਮਾਤਮਾ ਦੀ ਲੀਲਾ ਨੂੰ ਨਾਹ ਸਮਝਿਆ ਤੇ ਆਪਣੀ ਇੱਜ਼ਤ ਗਵਾ

ਲਈ । ਆਪਣੀ ਤਾਕਤ ਦਾ ਮਾਣ ਝੂਠਾ ਹੈ, ਇਹ ਤਾਕਤ ਕੋਈ ਮੱਦਦ ਨਹੀਂ ਕਰਦੀ । ਕਰਤਾਰ ਤੋਂ ਬਿਨਾ ਹੋਰ ਕੋਈ ਕਿਸੇ ਦੀ ਰੱਖਿਆ ਨਹੀਂ ਕਰ ਸਕਦਾ ।

ਬਾਬੇ ਨਾਨਕ ਦੀ ਸਿੱਖਿਆ-ਗੁਰੂ ਤੋਂ ਬਿਨਾਂ ਹੰਕਾਰ ਨਹੀਂ ਜਾਂਦਾ। ਜੇਹੜਾ ਮਨੁੱਖ ਗੁਰੂ ਦੀ ਸਿੱਖਿਆ ਧਾਰਨ ਕਰਦਾ ਹੈ, ਉਹ ਹੰਕਾਰ ਮਿਟਾ ਕੇ ਧੀਰਜ ਧਾਰਦਾ ਹੈ, ਧੀਰਜ ਬੜਾ ਉਚਾ ਧਰਮ ਹੈ । ਗੁਰੂ ਦੀ ਸਿੱਖਿਆ ਤੇ ਤੁਰਿਆਂ ਹੀ ਪਰਮਾਤਮਾ ਦਾ ਨਾਮ ਪ੍ਰਾਪਤ ਹੁੰਦਾ ਹੈ, ਨਾਮ ਵਿਚ ਸੁਰਤਿ ਜੋੜਿਆਂ ਹੀ ਧੀਰਜ ਆਉਂਦਾ ਹੈ ਤੇ ਜੀਵ ਰੱਬ ਦੀ ਸਿਫਤਿ ਸਲਾਹ ਕਰਦਾ ਹੈ।

ਗਉੜੀ ਮਹਲਾ ੧॥

ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ ॥੧॥

ਸਭ ਤੋਂ ਪਹਿਲਾਂ ਬ੍ਰਹਮਾ ਹੀ ਮੌਤ ਦੀ ਫਾਹੀ ਵਿਚ ਫਸ ਗਿਆ, ਉਸ ਨੇ ਆਪਣੇ ਗੁਰੂ ਦੀ ਆਗਿਆ ਵਲ ਗਹੁ ਨ ਕੀਤਾ (ਇਹ ਹਉਮੈਂ ਵਿਚ ਆ ਕੇ ਮੈਂ ਵੱਡਾ ਹਾਂ ਮੈਂ ਕਿਵੇਂ ਕਮਲ ਦੀ ਡੰਡੀ ਵਿਚੋਂ ਪੈਦਾ ਹੋ ਸਕਦਾ ਹਾਂ) ਭਟਕਣਾ ਵਿਚ ਪੈ ਕੇ ਕੁਰਾਹੇ ਪੈ ਗਿਆ (ਵਿਸ਼ਨੂੰ ਦੀ ਨਾਭੀ ਤੋਂ ਉਗੇ ਹੋਏ ਜਿਸ ਕਮਲ ਵਿਚੋਂ ਬ੍ਰਹਮਾ ਜੰਮਿਆ ਸੀ, ਉਸ ਦਾ ਅੰਤ ਲੈਣ ਲਈ ਪਤਾਲ ਜਾ ਪਹੁੰਚਿਆ ਪਰ ਬ੍ਰਹਮਾ ਕਮਲ ਦਾ ਅੰਤ ਨਾਹ ਲੱਭ ਸੱਕਿਆ ਤੇ ਸ਼ਰਮਿੰਦਾ ਹੋਣਾ ਪਿਆ । ਇਹ ਹਉਮੈ ਹੀ ਮੌਤ ਹੈ ।

ਮਾਇਆ ਮੋਹੇ ਦੇਵੀ ਸਭ ਦੇਵਾ ॥੨॥

ਸਾਰੇ ਦੇਵੀ ਦੇਵਤੇ (ਬ੍ਰਹਮਾ-ਵਿਸ਼ਨੂੰ-ਸ਼ਿਵ ਜੀ-ਇੰਦਰ-ਰਾਮ-ਕ੍ਰਿਸ਼ਨ-ਸਾਰੀਆਂ ਦੇਵੀਆਂ ਮਾਤਾ-ਸ਼ੇਰਾਂ ਵਾਲੀ-ਦੁਰਗਾ-ਵੈਸ਼ਨੂ ਦੇਵੀ-ਨੈਨਾ ਦੇਵੀ-ਕਾਲਕਾ ਆਦਿ ਸਾਰੇ ਦੇ ਸਾਰੇ ਤੇਤੀ ਕਰੋੜ ਦੇਵੀ-ਦੇਵਤੇ, ਮਾਇਆ ਦੇ ਮੋਹ ਵਿਚ ਫਸੇ ਹੋਏ ਹਨ । ਮੌਤ-ਜਮਦੂਤ-ਨਰਕਾਂ-ਗੁਰੂ ਦੀ ਦੱਸੀ ਸੇਵਾ ਕਰਨ ਤੋਂ ਬਗੈਰ ਛੱਡਦੇ ਨਹੀਂ । ਮੌਤ ਤੋਂ ਬਚਿਆ ਸਿਰਫ ਇਕ ਪਰਮਾਤਮਾ ਹੈ ਜੋ ਅਲੱਖ ਹੈ, ਅਭੇਵ ਹੈ ।

ਦੇਵੀ ਦੇਵਤੇ ਵੀ ਰੱਬ ਨੂੰ ਨਹੀਂ ਜਾਣਦੇ । ਤੂੰ ਪੁੱਛ ਕੇ ਦੇਖ ਲੈ । ਤੁਹਾਨੂੰ ਕਿਸੇ ਨੂੰ ਦੇਵੀ ਦੇਵਤੇ ਦੇ ਦਰਸ਼ਨ ਹੁੰਦੇ ਹਨ, ਤੁਸੀਂ ਆਪ ਪੁਛ ਕੇ ਦੇਖ ਲਓ । ਈਰਖਾ ਤੇ ਗੁਸੇ ਵਾਲੀ ਕੋਈ ਗਲ ਹੀ ਨਹੀਂ ।

ਗਉੜੀ ਮਹਲਾ ੩ ॥

ਬ੍ਰਹਮਾ ਮੂਲੁ ਵੇਦ ਅਭਿਆਸਾ ॥

ਤਿਸਤੇ ਉਪਜੇ ਦੇਵ ਮੋਹ ਪਿਆਸਾ ॥

ਤ੍ਰੈਗੁਣ ਭਰਮੇ ਨਾਹੀ ਨਿਜ ਘਰਿ ਵਾਸਾ ॥੧॥

ਬ੍ਰਹਮਾ ਨੂੰ ਵੇਦ-ਅਭਿਆਸ ਦਾ ਰਸਤਾ ਚਲਾਉਣ ਵਾਲਾ ਮੰਨਿਆ ਜਾਂਦਾ ਹੈ। ਜਿਹੜਾ ਬ੍ਰਹਮਾ ਵੇਦ-ਅਭਿਆਸ ਦਾ ਮੂਲ ਮੰਨਿਆ ਜਾਂਦਾ ਹੈ, ਉਸ ਤੋਂ ਹੀ ਸਾਰੇ ਦੇਵਤੇ ਪੈਦਾ ਹੋਏ ਮੰਨੇ ਜਾਂਦੇ ਹਨ ਪਰ ਉਹ ਸਾਰੇ ਦੇਵਤੇ ਮਾਇਆ ਦੇ ਮੋਹ ਦੀ ਤ੍ਰਿਸ਼ਨਾ ਵਿਚ ਫਸੇ ਹੋਏ ਹਨ, ਉਹ ਦੇਵਤੇ ਮਾਇਆ ਦੇ ਤਿੰਨਾਂ ਗੁਣਾਂ ਵਿਚ ਹੀ ਭਟਕਦੇ ਰਹੇ-ਸਚਖੰਡਿ ਉਹਨਾਂ ਨੂੰ ਟਿਕਾਣਾ ਨਹੀਂ ਮਿਲਿਆ। ਅੱਜ ਵੀ ਪੁਛ ਲਓ ਸਚਖੰਡਿ ਕੀ ਹੈ ਤੇ ਤੁਹਾਨੂੰ ਟਿਕਾਣਾ ਕਿਉਂ ਨਹੀਂ ਮਿਲਿਆ-ਸਚਖੰਡਿ ਕਿਉਂ ਨਹੀਂ ਗਏ ?

ਤ੍ਰੈਗੁਣ ਬਾਣੀ ਬ੍ਰਹਮ ਜੰਜਾਲਾ ॥

ਪੜਿ ਪੜਿ ਵਾਦੁ ਵਖਾਣਹਿ ਸਿਰਿ ਮਾਰੇ ਜਮਕਾਲਾ

ਤਤੁ ਨ ਚੀਨਹਿ ਬੰਨਹਿ ਪੰਡ ਪਰਾਲਾ ॥੨॥

ਬ੍ਰਹਮਾ ਦੀ ਰਚੀ ਹੋਈ ਬਾਣੀ-ਮਾਇਆ ਦੇ ਤਿੰਨਾਂ ਗੁਣਾਂ ਵਿਚ ਹੀ ਰੱਖਦੀ ਹੈ, ਮਾਇਆ ਦੇ ਜੰਜਾਲ ਵਿਚ ਹੀ ਰੱਖਦੀ ਹੈ (ਸਰੀਰ ਤੋਂ ਉਤਾਂਹ ਨਹੀਂ ਉਠਾਉਂਦੀ-ਬਾਹਿਰ ਨਹੀਂ ਕੱਢਦੀ-ਉਤੇ ਦਸਮ-ਦੁਆਰ ਵਿਚ ਨਹੀਂ ਲਿਆਉਂਦੀ) ਇਸ ਨੂੰ ਪੜ੍ਹ ਕੇ ਪੰਡਿਤ ਬਹਿਸ ਹੀ ਕਰਦੇ ਹਨ। ਜਮਦੂਤ ਸਿਰ ਤੇ ਖੜਾ ਹੀ ਰਹਿੰਦਾ ਹੈ। ਨਰਕਾਂ ਵਿਚ ਲਿਜਾਣਾ ਹੀ ਲਿਜਾਣਾ ਹੈ ਭਾਵ ਬੇਦਾਂ ਦੀ ਬਾਣੀ ਨਰਕਾਂ ਤੋਂ ਖਲਾਸੀ ਨਹੀਂ ਕਰਵਾ ਸਕਦੀ। ਉਹ ਰੱਬ ਨੂੰ ਨਹੀਂ ਪਛਾਣਦੇ-ਪਰਾਲੀ ਦੀਆਂ ਪੰਡਾਂ ਹੀ ਬੰਨ੍ਹਦੇ ਰਹਿੰਦੇ ਹਨ।

ਬ੍ਰਹਮਾ ਵੇਦੁ ਪੜੈ ਵਾਦੁ ਵਖਾਣੈ ॥

ਅੰਤਰਿ ਤਾਮਸੁ ਆਪੁ ਨ ਪਛਾਣੈ ॥੧॥

ਪੰਡਿਤ ਬ੍ਰਹਮਾ ਦੇ ਵੇਦ ਨੂੰ ਪੜ੍ਹਦਾ ਹੈ, ਬਹਿਸ ਦੀਆਂ ਗੱਲਾਂ ਹੀ ਸੁਣਾਂਦਾ ਹੈ। ਪਰ ਉਸਦੇ ਅੰਦਰ ਹਨੇਰਾ ਹੀ ਰਹਿੰਦਾ ਹੈ (ਪ੍ਰਕਾਸ਼ ਨਹੀਂ ਹੁੰਦਾ) ਆਪਣੀ ਅਸਲੀਅਤ ਨੂੰ ਨਹੀਂ ਪਛਾਣਦਾ। ਇਹ ਜਾਣ ਹੀ ਨਹੀਂ ਸਕਦਾ ਕਿ ਮੈਂ ਹੀ ਰੱਬ ਹਾਂ। ਅੰਦਰੋਂ ਰੱਬ ਨੂੰ ਨਹੀਂ ਲੱਭ ਸਕਦਾ।

ਇਦ੍ਰਪੁਰੀ ਮਹਿ ਸਰਪਰ ਮਰਣਾ ॥

ਬ੍ਰਹਮਪੁਰੀ ਨਿਹਚਲੁ ਨਹੀ ਰਹਣਾ ॥

ਸਿਵਪੁਰੀ ਕਾ ਹੋਇਗਾ ਕਾਲਾ ॥

ਤ੍ਰੈਗੁਣ ਮਾਇਆ ਬਿਨਸਿ ਬਿਤਾਲਾ ॥੨॥

ਇੰਦਰਪੁਰੀ ਵਿਚ ਵੀ ਮੌਤ ਜ਼ਰੂਰੀ ਆਉਣੀ ਹੈ। ਬ੍ਰਹਮਪੁਰੀ ਵੀ ਸਦੀਵੀਂ ਨਹੀਂ ਹੈ, ਇਸਨੇ ਵੀ ਖਤਮ ਹੋ ਜਾਣਾ ਹੈ, ਸ਼ਿਵਪੁਰੀ ਦਾ ਵੀ ਨਾਸ ਹੋ ਜਾਏਗਾ। ਇਹ ਸਾਰੇ ਤ੍ਰੈਗੁਣੀ ਮਾਇਆ ਵਿਚ ਹਨ, ਇਹਨਾਂ ਦਾ ਖਾਤਮਾ ਹੋਣਾ ਹੀ ਹੋਣਾ ਹੈ।

ਗਉੜੀ ਕਬੀਰ ਜੀ ॥

ਨਗਨ ਫਿਰਤ ਜੌ ਪਾਈਐ ਜੋਗੁ ॥

ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥

ਨੰਗੇ ਰਹਿਣ ਨਾਲ ਨੰਗੇ ਫਿਰਦਿਆਂ ਰੱਬ ਨਹੀਂ ਮਿਲਦਾ, ਜੇ ਮਿਲਦਾ ਹੁੰਦਾ ਤੇ ਸਾਰੇ ਜਾਨਵਰਾਂ ਨੂੰ ਮਿਲ ਜਾਂਦਾ, ਸਾਰੇ ਨੰਗੇ ਹੀ ਰਹਿੰਦੇ ਹਨ।

ਕਿਆ ਨਾਗੇ ਕਿਆ ਬਾਧੇ ਚਾਮ ॥

ਜਬ ਨਹੀ ਚੀਨਸਿ ਆਤਮ ਰਾਮ ॥੧॥ਰਹਾਉ॥

ਨੰਗੇ ਰਿਹਾਂ ਜਾਂ ਸਰੀਰ ਤੇ ਚੰਮ ਲਪੇਟਿਆ ਕੁਛ ਨਹੀਂ ਮਿਲਣਾ-ਜਿਹਨਾਂ ਚਿਰ੍ਹ ਰੱਬ ਨੂੰ ਨਹੀਂ ਪਛਾਣਦਾ। ਰੱਬ ਨੂੰ ਬਾਬੇ ਨਾਨਕ ਤੋਂ ਬਗੈਰ ਕੋਈ ਜਾਣਦਾ ਹੀ ਨਹੀਂ ਜੇ ਹੈ ਤਾਂ ਤੂੰ ਦਿਖਾ ਦੇਹ।

ਮੂੰਡ ਮੁੰਡਾਏ ਜੌ ਸਿਧਿ ਪਾਈ ॥

ਮੁਕਤੀ ਭੇਡ ਨ ਗਈਆ ਕਾਈ ॥੨॥

ਸਿਰ ਮੁਨਾਇਆਂ ਜੇ ਰੱਬ ਮਿਲਦਾ ਹੋਵੇ ਤਾਂ ਭੇਡ ਨੂੰ ਹੀ ਕਿਉਂ ਨਾ ਮਿਲਿਆ-ਮਿਲਣਾ ਚਾਹੀਦਾ ਸੀ। ਘਰਰ ਮੁਨਾਇਆਂ ਰੱਬ ਨਹੀਂ ਮਿਲਦਾ।

ਬਿੰਦੁ ਰਾਖਿ ਜੌ ਤਰੀਐ ਭਾਈ ॥

ਖੁਸਰੈ ਕਿਉ ਨ ਪਰਮਗਤਿ ਪਾਈ ॥੩॥

ਕੁਆਰੇ ਰਹਿਣ ਤੇ ਜੇ ਰੱਬ ਮਿਲਦਾ ਹੁੰਦਾ ਤਾਂ ਖੁਸਰੇ ਨੂੰ ਕਿਉਂ ਨਹੀਂ ਮਿਲਿਆ ?

ਵਾਹਿਗੁਰੂ ਨਾਮ ਜਪਣ ਨਾਲ ਮਿਲਦਾ ਹੇ ਪਾਖੰਡ ਕੀਤਿਆਂ ਨਹੀਂ ਮਿਲਦਾ-ਉਤਲੇ ਵਿਖਾਵੇ ਹਨ।

ਕਹੁ ਰੇ ਪੰਡਿਤ, ਬਾਮਨ ਕਬ ਕੇ ਹੋਏ ॥

ਬਾਮਨ ਕਹਿ ਕਹਿ ਜਨਮੁ ਮਤ ਖੋਇ ॥੧॥ਰਹਾਉ॥

ਦਸ ਹੇ ਪੰਡਿਤ ! ਤੁਸੀਂ ਬ੍ਰਾਹਮਣ ਕਦੋਂ ਦੇ ਹੋ ਗਏ ? ਇਹ ਆਖ ਆਖ ਕੇ ਮੈਂ ਬ੍ਰਾਹਮਣ ਹਾਂ, ਬ੍ਰਾਹਮਣ ਹਾਂ ਮਨੁੱਖਾ ਜਨਮ ਅਜਾਈਂ ਨਾ ਗਵਾ।

ਜੌ ਤੂੰ ਬ੍ਰਾਹਮਣੁ ਬ੍ਰਾਹਮਣੀ ਜਾਇਆ ॥

ਤਉ ਆਨ ਬਾਟ ਕਾਹੇ ਨਹੀ ਆਇਆ ॥੨॥

ਹੇ ਪੰਡਿਤ ! ਜੇ ਤੂੰ ਸਚਮੁੱਚ ਬ੍ਰਾਹਮਣ ਹੈ ਤੇ ਉੱਤਮ ਹੈ ਤਾਂ ਮਾਂ ਦੇ ਪੇਟ ਵਿਚੋਂ ਕਿਉਂ ਜੰਮਿਆ ਹੈ ? ਸਾਰੇ ਹੀ ਜੰਮਦੇ ਹਨ ਤੂੰ ਕਿਸੇ ਹੋਰ ਰਸਤੇ ਕਿਉਂ ਨਹੀਂ ਆਇਆ ?

ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥

ਹਮ ਕਤ ਲੋਹੂ ਤੁਮ ਕਤ ਦੂਧ ॥੩॥

ਤੁਸੀਂ ਬ੍ਰਾਹਮਣ ਕਿਵੇਂ ਹੋ ਗਏ ਤੇ ਅਸੀਂ ਸੂਦਰ ਕਿਵੇਂ ਰਹਿ ਗਏ ? ਸਾਡੇ ਸਰੀਰ ਵਿਚ ਲਹੂ ਤੇ ਤੇਰੇ ਵਿਚ ਦੁੱਧ ਹੈ।

**ਬਾਬਾ ਨਾਨਕ : ਜਾਤ-ਪਾਤ ਨੂੰ ਨਹੀਂ ਮੰਨਦਾ-ਸਾਰਿਆਂ ਨੂੰ ਰੱਬ ਦੀ ਪੈਦਾਇਸ਼ ਤੇ ਇਕੋ ਜਿਹਾ ਆਖਦਾ ਹੈ। ਇਕ ਹੋਰ ਗਲ ਆਖਦਾ ਹੈ ਜਾਤ-ਪਾਤ ਨੂੰ ਮੰਨਦਾ ਹੈ : ਜਿਹੜੇ ਨਾਮ ਜਪਦੇ ਹਨ, ਬ੍ਰਾਹਮਣ ਹਨ, ਜਿਹੜੇ ਨਹੀਂ ਜਪਦੇ ਉਹ ਸਾਰੇ ਹੀ ਸ਼ੂਦਰ ਹਨ।**

ਗਉੜੀ ਕਬੀਰ ਜੀ ॥

ਬੇਦ ਕੀ ਪੁਤ੍ਰੀ ਸਿੰਮ੍ਰਿਤ ਭਾਈ ॥

ਸਾਂਕਲ ਜੇਵਰੀ ਲੈ ਹੈ ਆਈ ॥੧॥

ਹੇ ਭਾਈ ! ਇਹ ਸਿੰਮਰਤੀ ਜੋ ਵੇਦਾਂ ਦੇ ਅਧਾਰ ਤੇ ਬਣੀ ਹੈ, ਇਹ ਆਪਣੇ ਸ਼ਰਧਾਲੂਆਂ ਵਾਸਤੇ ਸੰਗਲ ਤੇ ਰੱਸੀਆਂ ਲੈ ਕੇ ਆਈ ਹੈ। ਭਾਵ ਜੋ ਵੀ ਵੇਦ ਤੇ ਸਿਮਰਤੀਆਂ ਪੜ੍ਹਨਗੇ-ਸੰਗਲਾਂ ਤੇ ਰਸੀਆਂ ਨਾਲ ਬੰਨ੍ਹ ਕੇ ਨਰਕਾਂ ਵਿਚ ਲਿਜਾਏ ਜਾਣਗੇ। ਤੁਸੀਂ ਕੋਈ ਤਰਿਆ ਦਿਖਾ ਦਿਓ-ਬ੍ਰਹਮਾ ਨੂੰ ਪੁਛ ਲਓ ਇਹ ਠੀਕ ਹੈ ?

ਆਪਨ ਨਗਰੁ ਆਪ ਤੇ ਬਾਧਿਆ ॥

ਮੋਹ ਕੈ ਫਾਸਿ ਕਾਲ ਸਰ ਸਾਂਧਿਆ ॥੧॥ਰਹਾਉ॥

ਇਹ ਵੇਦਾਂ ਸਿਮਰਤੀਆਂ ਨੇ ਆਪਣੇ ਸ਼ਰਧਾਲੂ, ਆਪ ਹੀ ਸੰਗਲਾਂ ਤੇ ਰਸੀਆਂ ਨਾਲ ਜਕੜੇ ਹੋਏ ਹਨ। ਇਹਨਾਂ ਨੂੰ ਮੋਹ ਦੀ ਫਾਹੀ ਵਿਚ ਫਸਾ ਕੇ ਨਰਕਾਂ ਵਿਚ ਲਿਜਾਣ ਲਈ ਮੌਤ ਦਾ ਤੀਰ ਖਿਚਿਆ ਹੋਇਆ ਹੈ।

ਕਟੀ ਨ ਕਟੈ, ਤੂਟਿ ਨਹ ਜਾਈ ॥

ਸਾ ਸਾਪਨਿ ਹੋਇ ਜਗ ਕਉ ਖਾਈ ॥੨॥

ਇਹ ਨਰਕਾਂ ਨੂੰ ਲਿਜਾਣ ਵਾਲੀ ਫਾਹੀ ਕੱਟਿਆ ਕੱਟੀ ਨਹੀਂ ਜਾ ਸਕਦੀ-ਟੁੱਟਦੀ ਵੀ ਨਹੀਂ-ਇਹਨਾਂ ਨੇ ਨਰਕਾਂ ਵਿਚ ਜਾਣਾ ਹੀ ਜਾਣਾ ਹੈ, ਕੋਈ ਬਚਾਅ ਨਹੀਂ ਸਕਦਾ। ਇਹ ਸਿਮਰਤੀ ਸਰਪਣੀ ਹੋ ਕੇ ਸਾਰੇ ਸੰਸਾਰ ਨੂੰ ਖਾਈ ਜਾਂਦੀ ਹੈ। ਆਪਣੇ ਸ਼ਰਧਾਲੂਆਂ ਨੂੰ ਨਰਕਾਂ ਵਿਚ ਭੇਜੀ ਜਾਂਦੀ ਹੈ।

**ਵੇਦ-ਸ਼ਾਸਤਰ-ਸਿਮਰਤੀਆਂ ਪੜ੍ਹਿਆ ਕੋਈ ਜੀਵ ਨਰਕਾਂ ਤੋਂ ਨਹੀਂ ਬਚ ਸਕਦਾ-ਸਚਖੰਡਿ ਨਹੀਂ ਜਾ ਸਕਦਾ ਰੱਬ ਨੂੰ ਨਹੀਂ ਜਾਣ ਸਕਦਾ। ਤੁਸੀਂ ਪੜ੍ਹਦੇ ਹੀ ਹੋ ਦੱਸੋ ! ਰੱਬ ਬਾਰੇ ਕੀ ਜਾਣਦੇ ਹੋ ?**

ਜਲਿ ਹੈ ਸੂਤਕੁ, ਥਲਿ ਹੈ ਸੂਤਕੁ ਸੂਤਕ ਓਪਤਿ ਹੋਈ ॥੧॥

ਸੂਤਕ : ਜੰਮਣ ਨਾਲ ਸੰਬੰਧ ਰੱਖਣ ਵਾਲੀ ਅਪਵਿੱਤਰਤਾ। ਜਦੋਂ ਹਿੰਦੂ ਦੇ ਘਰ ਕੋਈ ਬੱਚਾ ਜੰਮ ਪਏ ਤਾਂ 13 ਦਿਨ ਉਹ ਘਰ ਅਪਵਿੱਤਰ ਮੰਨਿਆ ਜਾਂਦਾ ਹੈ। ਬ੍ਰਾਹਮਣ 13 ਦਿਨ ਉਹਨਾਂ ਦੇ ਘਰ ਰੋਟੀ ਨਹੀਂ ਖਾਂਦੇ। ਇਸੇ ਤਰ੍ਹਾਂ ਮਰਨ ਤੇ ਵੀ "ਕ੍ਰਿਆ ਕਰਮ" ਦੇ ਦਿਨ ਤਕ ਉਹ ਅਪਵਿੱਤਰ ਰਹਿੰਦਾ ਹੈ।

ਅਪਵਿੱਤਰਤਾ-ਭਿੱਟ-ਛੂਹ। ਬਾਬਾ ਸੂਤਕ ਨੂੰ ਨਹੀਂ ਮੰਨਦਾ-ਨਾ ਹੀ ਪੰਡਿਤ ਨੂੰ ਮੰਨਦਾ ਹੈ ਨਾ ਹੀ ਉਸ ਦੀ ਕ੍ਰਿਆ ਕਰਮ ਨੂੰ ਮੰਨਦਾ ਹੈ, ਆਖਦਾ ਹੈ ਇਹ ਸਭ ਅਗਿਆਨਤਾ ਹੈ।

ਜੀਵਤ ਪਿਤਰ ਨ ਮਾਨੈ ਕੋਊ, ਮੂਏਂ ਸਿਰਾਧ ਕਰਾਹੀ ॥੧॥

ਪਿਤਰ : ਵਡੇ ਵਡੇਰੇ, ਪਿਉ, ਬਾਬਾ, ਪੜਦਾਦਾ ਆਦਿਕ ਵਡੇਰੇ ਜੋ ਮਰ ਕੇ ਪਰਲੋਕ ਵਿਚ ਜਾ ਚੁੱਕੇ ਹਨ।

ਸਿਰਾਧ : ਪਿਤਰਾਂ ਦੇ ਨਿਮਿਤ, ਬ੍ਰਾਹਮਣਾਂ ਨੂੰ ਖੁਆਇਆ ਹੋਇਆ ਭੋਜਨ

(ਮਰ ਚੁੱਕੇ ਬਜ਼ੁਰਗਾਂ ਲਈ ਹਿੰਦੂ ਲੋਕ ਸਾਲ ਦੇ ਸਾਲ ਅੱਸੂ ਦੇ ਮਹੀਨੇ ਸਰਾਧ ਕਰਾਉਂਦੇ ਹਨ, ਬ੍ਰਾਹਮਣਾਂ ਨੂੰ ਭੋਜਨ ਖੁਆਉਂਦੇ ਹਨ। ਨਿਸ਼ਚਾ ਇਹ ਹੁੰਦਾ ਹੈ ਇਹ ਪੰਡਿਤਾਂ ਨੂੰ ਖੁਆਇਆ ਹੋਇਆ ਭੋਜਨ ਪਿਤਰਾਂ ਨੂੰ ਅਪੜ ਜਾਏਗਾ। ਸਿਰਾਧ ਅੱਸੂ ਦੀ ਪੂਰਨਮਾਸ਼ੀ ਤੋਂ ਸ਼ੁਰੂ ਹੋ ਕੇ ਮੱਸਿਆ ਤੱਕ ਰਹਿੰਦੇ ਹਨ। ਅਖੀਰਲਾ ਸਰਾਧ ਕਾਵਾਂ ਕੁੱਤਿਆਂ ਦਾ ਵੀ ਹੁੰਦਾ ਹੈ। ਚੰਦ ਦੇ ਮਹੀਨੇ ਦੇ ਹਿਸਾਬ ਨਾਲ ਜਿਸ ਤਾਰੀਕ ਕੋਈ ਮਰੇ, ਸਰਾਧਾਂ ਦੇ ਦਿਨੀਂ ਉਸੇ ਦਿਨ ਉਸਦਾ ਸਰਾਧ ਕਰਾਉਂਦੇ ਹਨ। ਬ੍ਰਾਹਮਣਾਂ ਨੂੰ ਖੁਆ ਕੇ ਕਾਵਾਂ ਕੁੱਤਿਆਂ ਨੂੰ ਵੀ ਸਰਾਧ ਦਾ ਭੋਜਨ ਖੁਆਉਂਦੇ ਹਨ)

**ਬਾਬਾ ਨਾਨਕ : ਇਹ ਸਰਾਧਾਂ ਨੂੰ ਨਹੀਂ ਮੰਨਦਾ-ਸਭ ਪਾਖੰਡ ਆਖਦਾ ਹੈ। ਜੀਊਂਦੇ ਮਾਂ ਪਿਓ ਦੀ ਸੇਵਾ ਕਰੋ। ਮਰ ਕੇ ਉਹ ਨਰਕਾਂ ਵਿਚ ਬੈਠੇ ਹਨ ਜੂਨਾਂ ਵਿਚ ਪੈ ਗਏ ਹਨ-ਕਾਂ ਕੁਤੇ ਬਣ ਕੇ ਤੇਰਾ ਸਰਾਧ ਖਾਣ ਆਏ ਬੈਠੇ ਹਨ।**

**ਗਉੜੀ ॥**

**ਜੋਗੀ ਕਹਹਿ ਜੋਗੁ ਭਲ ਮੀਠਾ, ਅਵਰੁ ਨ ਦੂਜਾ ਭਾਈ।**

**ਰੁੰਡਿਤ ਮੁੰਡਿਤ ਏਕੈ ਸਬਦੀ ਏਕਿ ਕਹਹਿ ਸਿਧਿ ਪਾਈ ॥੧॥**

ਜੋਗੀ ਆਖਦਾ ਹੈ-ਜੋਗ ਦਾ ਮਾਰਗ ਚੰਗਾ ਹੈ ਤੇ ਮਿੱਠਾ ਹੈ-ਇਸ ਵਰਗਾ ਹੋਰ ਕੋਈ ਨਹੀਂ। ਘਰਰ ਮੁੰਨਿਆਂ ਤੇ ਸਿਰ ਮੁੰਨਿਆਂ-ਜੈਨੀ ਤੇ ਸਰੇਵੜਾ-ਸੰਨਿਆਸੀ ਆਖਦਾ ਹੈ ਅਸੀਂ ਹੀ ਸਿਧੀ ਲੱਭੀ ਹੈ।

**ਬਾਬਾ ਇਹਨਾਂ ਦੋਹਾਂ ਨੂੰ ਪਾਖੰਡੀ ਕਹਿੰਦਾ ਹੈ ਸਰੀਰ ਦਾ ਵਿਖਾਵਾ ਹੀ ਹੈ, ਪੱਲੇ ਕੁਛ ਵੀ ਨਹੀਂ।**

**ਇੜਾ ਪਿੰਗਲਾ ਸੁਖਮਨ ਬੰਦੇ, ਏ ਅਵਗਨ ਕਤ ਜਾਹੀ ॥੧॥**

ਬਾਬਾ-ਇੜਾ ਪਿੰਗਲਾ ਸੁਖਮਨਾ-ਪ੍ਰਾਣਾਯਾਮ ਨੂੰ ਨਹੀਂ ਮੰਨਦਾ-ਨਿਰੀ ਮਿਹਨਤ ਹੈ ਪੱਲੇ ਕੁਝ ਵੀ ਨਹੀਂ।

**ਬਿਪਲ ਬਸਤ ਕੇਤੇ ਹੈ ਪਹਿਰੇ, ਕਿਆ ਬਨ ਮਧੇ ਬਾਸਾ ॥੧॥**

ਕਈ ਲੰਬੇ ਲੰਬੇ ਚੋਲੇ ਪਹਿਨਦੇ ਹਨ (ਇਸ ਦਾ ਕੀ ਲਾਭ) ਸਾਡੇ ਸਾਰੇ ਹੀ ਸੰਤ ਲੰਬੇ ਚੋਲੇ ਪਹਿਨਦੇ ਹਨ-ਚੋਲਾ ਪਾਉਣ ਨਾਲ ਹੀ ਜੀਵਨ ਬਦਲ ਜਾਂਦਾ ਹੈ? ਆਪਾਂ ਵੀ ਪਾ ਲਈਏ ਸ਼ਾਇਦ ਰੱਬ ਮਿਲ ਜਾਏ ? ਜੰਗਲਾਂ ਵਿਚ

ਘੁੰਮਣ ਦਾ ਕੀ ਲਾਭ ? ਕੀ ਹੋਇਆ, ਜੇ ਧੂਪ ਧੁਖਾ ਕੇ ਦੇਵਤਿਆਂ ਦੀ ਪੂਜਾ ਕਰ ਲਈ ਤਾਂ ਵੀ ਕੀ ਹੋਇਆ ? ਜੇ ਜਾਣ ਬੁਝ ਕੇ ਤੀਰਥ-ਸਰੋਵਰ ਦੇ ਜਲ ਵਿਚ ਸਰੀਰ ਡੋਬ ਲਿਆ ਤਾਂ ਵੀ ਕੀ ਹੋਇਆ ? ਰੱਬ ਮਿਲ ਗਿਆ?
ਬਾਬਾ-ਨਾ ਤਾਂ ਲੰਬੇ ਚੋਲਿਆਂ ਦੇ ਹੱਕ ਵਿਚ ਹੈ, ਨਾ ਜੰਗਲਾਂ ਵਿਚ ਜਾਣ ਦੇ-ਨਾ ਧੂੱਪ-ਬੱਤੀ ਕਰਕੇ ਦੇਵੀ ਦੇਵਤਿਆਂ ਦੀ ਪੂਜਾ ਕਰਨ ਦੇ ਨਾ ਹੀ ਤੀਰਥਾਂ-ਸਰੋਵਰਾਂ ਵਿਚ ਇਸ਼ਨਾਨ ਕਰਨ ਦੇ। ਭਾਵ-ਇਹ ਕੰਮ ਕੀਤਿਆਂ ਰੱਬ ਨਹੀਂ ਮਿਲਣਾ। ਬਾਬਾ ਰੱਬ ਤੋਂ ਘਟ ਕੋਈ ਗੱਲ ਸੁਣਨ ਨੂੰ ਤਿਆਰ ਨਹੀਂ।

ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ ॥
ਕਹਤ ਕਬੀਰ ਨਵੈ ਘਰ ਮੂਸੇ ਦਸਵੈਂ ਤਤ ਸਮਾਈ ॥੩॥੨੨॥੭੩॥

ਜਿਹੜੇ ਮਨੁੱਖਾ ਜਨਮ ਲੈ ਕੇ ਵੀ ਨੌ ਦਰਵਾਜ਼ਿਆਂ ਵਿਚ ਹੀ ਘੁੰਮਦੇ ਫਿਰਦੇ ਹਨ-ਉਹ ਭੁਲ ਗਏ-ਭਟਕਦੇ ਹੀ ਰਹਿਣਗੇ-ਰੱਬ ਨਹੀਂ ਮਿਲੇਗਾ-ਇਹ ਨੌ ਦਰਵਾਜ਼ੇ ਗਿਆਨੇ ਇੰਦਰੇ (ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਇਕ ਮੂੰਹ, ਲਿੰਗ, ਗੁਦਾ) ਠੱਗ ਹਨ-ਜੀਵ ਰੱਬ ਨੂੰ ਠੱਗਣ ਲਈ-ਦਸਵੇਂ ਦੁਆਰ ਜਾਣ ਨਹੀਂ ਦੇਂਦੇ-ਦਸਵੇਂ ਦੁਆਰ ਵਿਚ ਰੱਬ ਸੀ।
ਖੇਡ ਸਾਰੀ ਦਸਮ-ਦੁਆਰ ਦੀ ਹੈ ਉਥੇ ਰੱਬ ਹੈ-ਨਿਜ ਘਰੁ ਹੈ-ਥਿਰੁ ਘਰੁ ਹੈ-ਰੱਬ ਦਾ ਘਰ ਹੈ। ਨੌ ਦੁਆਰੇ ਨਾਹ-ਵਾਚਕ ਹਨ-ਇਹਨਾਂ ਜਾਣ ਹੀ ਨਹੀਂ ਦੇਣਾ-ਇਹਨਾਂ ਨਾਲ ਲੜ ਕੇ ਜਿੱਤ ਕੇ ਅੱਗੇ ਜਾਣਾ ਹੈ। ਖੇਡ ਦਸਮ-ਦੁਆਰ ਦੀ ਹੈ-ਪਹੁੰਚ ਕੇ ਦਿਖਾਓ ਬਾਬੇ ਤੋਂ ਬਗੈਰ।

ਟਟਾ ਬਿਕਟ ਘਾਟ ਘਟ ਮਾਹੀ ॥
ਖੋਲਿ ਕਪਾਟ ਮਹਲਿ ਕਿ ਨ ਜਾਹੀ ॥੧੭॥

ਦਸਮ-ਦੁਆਰ-ਸਚਖੰਡ ਜਾਣ ਦਾ ਰਸਤਾ ਔਖਾ ਪੱਤਣ ਹੈ, ਪਰ ਉਹ ਪੱਤਣ ਸਰੀਰ ਵਿਚ ਹੀ ਹੈ। ਦੱਸਮ-ਦੁਆਰ ਖੋਹਲ ਕੇ ਸਚਖੰਡਿ ਕਿਉਂ ਨਹੀਂ ਜਾਂਦਾ ? ਜਿਸ ਨੇ ਰੱਬ ਦਾ ਦੀਦਾਰ ਕਰ ਲਿਆ ਸਚਖੰਡਿ ਉਹ ਡੋਲ ਕੇ ਕਿਸੇ ਹੋਰ ਪਾਸੇ ਨਹੀਂ ਜਾਂਦਾ। ਉਹ ਦਸਮ-ਦੁਆਰ ਹੀ ਚੰਬੜਿਆ ਰਹਿੰਦਾ ਹੈ ਅੰਦਰ ਹੀ ਰੱਬ ਨਾਲ ਪਿਆਰ ਪਾਈ ਰੱਖਦਾ ਹੈ।

ਆਸਾ ਮਹਲਾ ੧ ॥

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥

ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥੧॥

ਰੱਬ ਨੂੰ ਭੁੱਲ ਜਾਓਗੇ ਤਾਂ ਰੱਬ ਮਾਰ ਮਾਰ ਕੇ ਉਡਾ ਦੇਂਦਾ ਹੈ-ਧੀਆਂ ਮਾਵਾਂ ਭੈਣਾਂ ਦੀ ਇੱਜ਼ਤ ਵੀ ਲੁਟਾ ਦੇਂਦਾ ਹੈ । ਖੇਹ-ਖਬੜੀ ਉਡਾ ਦੇਂਦਾ ਹੈ ਤੇ ਅਫਸੋਸ ਵੀ ਨਹੀਂ ਕਰਦਾ । ਬੰਦੇ ਨੂੰ ਜਮ ਬਣਾ ਕੇ ਹਮਲਾ ਕਰਵਾ ਦੇਂਦਾ ਹੈ। ਦੂਸਰੇ ਦਾ ਪੱਖ ਲੈ ਲੈਂਦਾ ਹੈ । ਸਾਰੀ ਉਮਰ ਯਾਦ ਕਰੋਗੇ ।

ਬਾਬਰ ਹਿੰਦੋਸਤਾਨ ਤੇ ਚੜ੍ਹਿਆ-ਵਾਹਿਗੁਰੂ ਨੇ ਆਪ ਇਹ ਕੰਮ ਕਰਨਾ ਸੀ-ਆਪਣੇ ਤੇ ਦੋਸ਼ ਨਹੀਂ ਲਿਆ, ਬਾਬਰ ਨੂੰ ਜਮ ਬਣਾ ਕੇ ਚੜ੍ਹਾ ਦਿੱਤਾ-ਏਨੀ ਮਾਰ ਮਾਰੀ, ਏਨੀ ਮਾਰ ਮਾਰੀ ਤੇ ਅਫਸੋਸ ਤਕ ਨਹੀਂ ਕੀਤਾ । ਕੁੱਤਿਆਂ ਵਰਗਾ ਹਾਲ ਕਰ ਦੇਂਦਾ ਹੈ।

ਆਸਾ ਮਹਲਾ ੫ ॥

ਤੀਰਥਿ ਜਾਉ ਤਹਉ ਹਉ ਕਰਤੇ ॥

ਪੰਡਿਤ ਪੂਛਉ ਤ ਮਾਇਆ ਰਾਤੇ ॥੧॥

ਤੀਰਥਾਂ ਉਤੇ ਜਾਂਦਾ ਹਾਂ ਤਾਂ ਮੈਂ ਧਰਮੀ ਮੈਂ ਧਰਮੀ ਆਖਦੇ ਹਨ-ਪੰਡਿਤਾਂ ਨੂੰ ਪੁਛਦਾ ਹਾਂ ਤਾਂ ਉਹ ਮਾਇਆ ਦੇ ਰੰਗ ਵਿਚ ਰੰਗੇ ਹੋਏ ਹਨ । "ਰੱਬ ਕਿੱਥੇ ਹੈ?" ਨਾ ਤੀਰਥਾਂ ਤੇ ਹੈ ਨਾ ਪੰਡਤਾਂ ਨੂੰ ਪਤਾ ਹੈ ।

ਸਾਸਤ੍ਰ ਬੇਦ ਪਾਪ ਪੁੰਨ ਵੀਕਾਰ ॥

ਨਰਕਿ ਸੁਰਗਿ ਫਿਰਿ ਫਿਰਿ ਅਉਤਾਰ ॥੨॥

ਸਾਸਤਰ ਬੇਦ ਪਾਪ ਪੁੰਨਾਂ ਦੀ ਵਿਚਾਰ ਦੱਸਦੇ ਹਨ, ਜਿਸ ਕਰਕੇ ਦੁੱਖਾਂ ਸੁੱਖਾਂ ਦੇ ਚੱਕਰ ਵਿਚ ਰਹੀਦਾ ਹੈ। ਬੇਦ ਸਾਸਤਰ ਵੀ ਰੱਬ ਨੂੰ ਨਹੀਂ ਜਾਣਦੇ ।

ਮਹਲਾ ੧ ॥

ਲਿਖਿ ਲਿਖਿ ਪੜਿਆ ਤੇਤਾ ਕੜਿਆ ॥

ਬਹੁ ਤੀਰਥ ਭਵਿਆ ॥ ਤੇਤੋ ਲਵਿਆ ॥

ਬਹੁ ਭੇਖ ਕੀਆ, ਦੇਹੀ ਦੁਖੁ ਦੀਆ ॥

ਸਹੁ ਵੇ ਜੀਆ ਆਪਣਾ ਕੀਆ ॥

ਅਨਿ ਨ ਖਾਇਆ ਸਾਦੁ ਗਵਾਇਆ ॥

ਬਹੁ ਦੁਖੁ ਪਾਇਆ ਦੂਜਾ ਭਾਇਆ ॥

ਬਸਤ੍ਰ ਨ ਪਹਿਰੈ ॥ ਅਹਿਨਿਸਿ ਕਹਰੈ ॥
ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ ॥
ਪਗ ਉਪੇਤਾਣਾ ॥ ਆਪਣਾ ਕੀਆ ਕਮਾਣਾ ॥
ਅਲੁ ਮਲੁ ਖਾਈ ਸਿਰਿ ਛਾਈ ਪਾਈ ॥
ਮੂਰਖਿ ਅੰਧੈ ਪਤਿ ਗਵਾਈ ॥
ਵਿਣੁ ਨਾਵੈ ਕਿਛੁ ਥਾਇ ਨ ਪਾਈ ॥
ਰਹੈ ਬੇਬਾਣੀ ਮੜੀ ਮਸਾਣੀ ॥
ਅੰਧੁ ਨ ਜਾਣੈ ਫਿਰਿ ਪਛੁਤਾਣੀ ॥
ਸਤਿਗੁਰੁ ਭੇਟੇ ਸੋ ਸੁਖੁ ਪਾਏ ॥
ਹਰਿ ਕਾ ਨਾਮੁ ਮੰਨਿ ਵਸਾਏ ॥੧॥

ਜਿਨਾ ਪੜਿਆ ਹੈ ਉਨਾ ਹੀ ਹੰਕਾਰੀ ਹੈ । ਤੀਰਥਾਂ ਤੇ ਇਸ਼ਨਾਨ ਕਰਨ ਵਾਲਾ ਸਭ ਨੂੰ ਦੱਸਦਾ ਫਿਰਦਾ ਹੈ । ਭੇਖ ਕਰਦਾ ਹੈ-ਸਰੀਰ ਨੂੰ ਹੀ ਦੁੱਖ ਦੇਂਦਾ ਹੈ। ਆਪਣੇ ਕੀਤੇ ਕਰਮਾਂ ਦਾ ਫਲ ਆਪ ਭੁਗਤ । ਰੋਟੀ ਨਹੀਂ ਖਾਂਦਾ-ਸੁਆਦ ਗਵਾਈ ਬੈਠਾ ਹੈ । ਮਾਇਆ ਨਾਲ ਪਿਆਰ ਕਰਦਾ ਹੈ ਦੁਖੀ ਰਹੇਗਾ ਬਹੁਤ । ਕੱਪੜੇ ਨਹੀਂ ਪਾਉਂਦਾ-ਹਮੇਸ਼ਾ ਗੁੱਸੇ ਵਿਚ ਰਹੇਗਾ । ਮੋਨੀ ਹੈ, ਸੁੱਤਾ ਪਿਆ, ਜਾਗ ਹੀ ਨਹੀਂ ਸਕਦਾ, ਅਕਲ ਹੀ ਨਹੀਂ-ਨੰਗੇ ਪੈਰੀਂ ਤੁਰਿਆ ਫਿਰਦਾ ਹੈ-ਕੀਤੀ ਭੁਲ ਦਾ ਦੁੱਖ ਸਹਿ ਰਿਹਾ ਹੈ। ਗੰਦ-ਮੰਦ ਖਾ ਰਿਹਾ ਹੈ, ਸਿਰ ਵਿਚ ਸੁਆਹ ਪਾ ਰਿਹਾ ਹੈ । ਅੰਨ੍ਹੇ ਮੂਰਖ ਨੇ ਆਪਣੀ ਇੱਜ਼ਤ ਹੀ ਗਵਾ ਲਈ । ਮੜ੍ਹੀ ਮਸਾਣੀ ਵਿਚ ਰਹਿੰਦਾ ਹੈ, ਉਜਾੜਾਂ ਵਿਚ ਰਹਿੰਦਾ ਹੈ । ਅੰਨਾ ਹੁਣ ਸਮਝਦਾ ਨਹੀਂ ਨਰਕਾਂ ਵਿਚ ਜਾ ਕੇ ਪਛੁਤਾਏਗਾ। **ਬਾਬਾ ਆਖਦਾ ਹੈ : ਵਾਹਿਗੁਰੂ ਨਾਮ ਜਪਨ ਤੋਂ ਬਗੈਰ ਕਿਤੇ ਵੀ ਅੱਗੇ ਜਗਾਹ ਨਹੀਂ ਮਿਲਣੀ । ਉਤਲੇ ਸਾਰੇ ਪਾਖੰਡੀ ਹਨ ।**

ਮਹਲਾ ੧ ॥
ਤਗ ਨ ਇੰਦ੍ਰੀ ਤਗੁ ਨ ਨਾਰੀ ॥

ਇੰਦ੍ਰੀਆਂ ਨੂੰ ਜਨੇਊ ਪਾਓ ਕਾਬੂ ਰਹਿਣ । ਔਰਤ ਨੂੰ ਪਾਓ-ਤੂੰ ਜਨੇਊ ਪਾ ਕੇ ਔਰਤ ਭੋਗਣ ਚਲਾ ਜਾਂਦਾ ਹੈ । ਦਾਹੜੀ ਵਿਚ ਥੁੱਕਾਂ ਪੈਂਦੀਆਂ ਹਨ-ਮੂੰਹ ਚਟਦਾ ਹੈ । ਪੈਰਾਂ ਤੇ ਹੱਥਾਂ ਵਿਚ ਜਨੇਊ ਪਾ, ਕੰਮ ਠੀਕ ਕਰਨ ਜ਼ਬਾਨ ਨੂੰ

ਪਾ ਜਨੇਊ-ਝੂਠ ਨਾ ਬੋਲੇ-ਅੱਖਾਂ ਵਿਚ ਪਾ ਜਨੇਊ-ਪਰਾਇਆ ਰੂਪ ਨਾ ਦੇਖਣ। ਆਪ ਹੀ ਧਾਗਾ ਵੱਟ ਕੇ ਆਪ ਹੀ ਪਾ ਦੇਂਦਾ ਹੈ-ਧਾਗੇ ਵਿਚ ਕਿਹੜੀ ਤਾਕਤ ਆ ਗਈ ? ਅੰਦਰੋਂ ਬ੍ਰਾਹਮਣ ਪਾਗਲ ਹੈ ਤੇ ਨਾ ਸਿਆਣਾ ਰੱਖਿਆ ਹੋਇਆ ਹੈ "ਬਾਬਾ ਜਨੇਊ ਨੂੰ ਨਹੀਂ ਮੰਨਦਾ"

ਆਸਾ ॥

ਗਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ ॥

ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥

ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥੧॥

ਪੰਡਿਤ ਲੋਕ ਸਾਢੇ ਤਿੰਨ ਤਿੰਨ ਗਜ਼ ਲੰਬੀਆਂ ਧੋਤੀਆਂ ਪਹਿਣਦੇ ਤੇ ਤਿਹਰੀਆਂ ਤੰਦਾਂ ਵਾਲੇ ਜਨੇਊ ਪਾਂਦੇ ਹਨ, ਜਿਹਨਾਂ ਦੇ ਗਲਾਂ ਵਿਚ ਮਾਲਾ ਹਨ ਤੇ ਹੱਥ ਵਿਚ ਲਿਸ਼ਕਾਏ ਹੋਏ ਲੋਟੇ ਹਨ। ਇਹ ਲਛਣਾਂ ਕਰਕੇ ਉਹ ਰੱਬ ਦੇ ਭਗਤ ਨਹੀਂ ਹੁੰਦੇ, ਉਹ ਤਾਂ ਅਸਲ ਵਿਚ ਬਨਾਰਸ ਦੇ ਠੱਗ ਹਨ। ਬਾਬਾ-ਇਹਨਾਂ ਪਾਖੰਡਾਂ ਨੂੰ ਵੀ ਪਸੰਦ ਨਹੀਂ ਕਰਦਾ-ਜਨੇਊ-ਧੋਤੀਆਂ-ਮਾਲਾ-ਲੋਟੇ ਸਭ ਵਿਖਾਵਾ ਹਨ।

ਆਸਾ ॥

ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥ ਭ੍ਰਮਨਾ ॥

ਲੁੰਜਿਤ ਮੁੰਜਿਤ ਮੋਨਿ ਜਟਾਧਰ ਅੰਤਿ ਤਉ ਮਰਨਾ ॥੧॥

ਜੋਗੀ-ਜਤੀ-ਜਿਸਨੇ ਕਾਮ ਵਾਸਨਾ ਨੂੰ ਰੋਕਲਿਆ। ਤਪੀ-ਸਰੀਰ ਨੂੰ ਕਸ਼ਟ ਦੇ ਕੇ ਤੱਪ ਕਰਨ ਵਾਲਾ। ਭ੍ਰਮਨਾ-ਭੌਂ ਵਾਲੇ। ਲੁਜਿੰਤ-ਮੋਚਨੇ ਨਾਲ ਵਾਲ ਪੁੱਟਣ ਵਾਲੇ। ਮੁੰਜਿੰਤ-ਪੁੰਜ ਦੀ ਤੜਾਗੀ ਪਾਣ ਵਾਲੇ ਬੈਰਾਗੀ। ਜਟਾਧਾਰ-ਜਟਾਧਾਰੀ ਸਾਧੂ। ਮਰਨਾ-ਤੋਂ ਭਾਵ ਨਰਕਾਂ ਵਿਚ ਜਾਣਾ ਹੈ। ਇਹਨਾਂ ਸਾਰਿਆਂ ਨੇ ਨਰਕਾਂ ਵਿੱਚ ਜਾਣਾ ਹੈ।

ਆਗਮ ਨਿਰਗਮ ਜੋਤਿਕ ਜਾਨਹਿ ਬਹੁ ਬਹੁ ਬਿਆ ਕਰਨ ॥

ਤੰਤ ਮੰਤ੍ਰ ਸਭ ਅਉਖਧ ਜਾਨਹਿ ਅੰਤਿ ਤਊ ਮਰਨਾ ॥੨॥

ਜੋ ਲੋਕ ਸ਼ਾਸਤਰ ਵੇਦ ਜੋਤਿਸ਼ ਤੇ ਕਈ ਵਿਆਕਰਣ ਜਾਣਦੇ ਹਨ, ਜੋ ਮਨੁੱਖ ਜਾਦੂ ਟੂਣੇ ਮੰਤਰ ਤੇ ਦਵਾਈਆਂ ਜਾਣਦੇ ਹਨ-ਇਹ ਸਾਰੇ ਨਰਕਾਂ ਵਿਚ ਜਾਣਗੇ।

ਬਾਬਾ ਰੱਬ ਤੋਂ ਇਲਾਵਾ ਕਿਸੇ ਨੂੰ ਨਹੀਂ ਮੰਨਦਾ-ਨ ਜੋਗੀ ਨੂੰ ਨ ਜਤੀ ਨੂੰ ਨ ਤਪੀ ਨੂੰ, ਨ ਸੰਨਿਆਸੀ ਨੂੰ ਨਾ ਤੀਰਥਾਂ ਤੇ ਭਟਕਣ ਵਾਲੇ ਨੂੰ। ਵਾਲ ਪੁਟਾਉਣ ਵਾਲ ਨੂੰ-ਕੇਸ ਮੁਨਾਉਣੇ ਵਾਲੇ ਨੂੰ-ਮੋਨੀ ਨੂੰ-ਜਟਾਂ ਰੱਖਣ ਵਾਲੇ ਨੂੰ ਕਿਸੇ ਨੂੰ ਨਹੀਂ ਮੰਨਦਾ। ਵੇਦਾਂ ਸਾਸਤਰਾਂ-ਜੋਤਸ਼ੀ-ਜਾਦੂ ਟੂਟੇ-ਮੰਤਰ ਕਿਸੇ ਨੂੰ ਨਹੀਂ ਮੰਨਦਾ-ਆਖਦਾ ਹੈ-ਇਹ ਸਾਰੇ ਨਰਕਾਂ ਵਿਚ ਜਾਣਗੇ।

ਆਸਾ ॥

ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥

ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥੧॥

ਕੋਝੇ ਝਗੜਾਲੂ (ਆਪਣੇ ਮਤ ਨੂੰ ਸੱਚਾ ਸਾਬਤ ਕਰਨ ਲਈ ਬਹਿਸਾਂ ਕਰਨ ਦੇ ਥਾਂ, ਅਸਲੀਅਤ ਲੱਭਣ ਲਈ ਆਪਣੇ ਦਿਲ ਵਿਚ ਸੋਚ ਤੇ ਵਿਚਾਰ ਕਰ ਕਿ ਹਿੰਦੂ ਤੇ ਮੁਸਲਮਾਨ (ਇਕ ਪਰਮਾਤਮਾ ਤੋਂ ਬ਼ਗੈਰ) ਕਿਥੋਂ ਪੈਦਾ ਹੋਏ ਹਨ ? ਕਿਸ ਨੇ ਰਸਤੇ ਤੋਰੇ ? (ਜਦੋਂ ਦੋਹਾਂ ਨੂੰ ਰੱਬ ਨੇ ਪੈਦਾ ਕੀਤਾ ਹੈ ਤਾਂ ਵਿਤਕਰਾ ਕਿਸ ਨਾਲ ਹੋ ਸਕਦਾ ਹੈ ? ਦੋਵੇਂ ਵੱਖਰੇ ਵੱਖਰੇ ਕਿਉਂ ਹਨ ? ਕਿਸ ਨੇ ਬਹਿਸ਼ਤ ਲੱਭਾ ਹੈ ਤੇ ਕਿਸ ਨੇ ਦੋਜ਼ਕ)

ਬਾਬਾ ਦਾ ਰਾਹ ਹੈ-ਸਦ-ਭਾਵਨਾ ਪਿਆਰ ਨਿਮਰਤਾ-ਗਰੀਬੀ-ਹਲੀਮੀ-ਸੇਵਾ, ਸਾਰੇ ਇਕ। ਸਾਰਿਆਂ ਵਿਚ ਇਕ ਪਿਆਰ। ਨਹੀਂ ਤਾਂ ਤੁਸੀਂ ਤਰ ਕੇ ਦਿਖਾ ਦਿਓ।

ਹਿੰਦੂ ਮੁਸਲਮਾਨ ਦੋਇ, ਦਰਗਹ ਅੰਦਰਿ ਲੈਨਿ ਨ ਢੋਈ ॥

ਸਚਖੰਡਿ ਪਹੁੰਚ ਕੇ ਦਿਖਾ ਦਿਓ। 1947 ਵਿਚ ਵੰਡ ਹੋਈ। ਉਹ ਕਤਲੋ ਗਾਰਦ ਹੋਈ ਕਿ ਅਜ ਵੀ ਨਹੀਂ ਭੁਲਦੀ-ਕਤਲ ਵੀ ਬੜੀ ਬੇ-ਰਹਿਮੀ ਨਾਲ। ਔਰਤਾਂ ਦੀਆਂ ਇੱਜ਼ਤ ਲੁੱਟੀ ਗਈ। ਕੁੜੀਆਂ ਨਾਲ ਖ਼ੂਹ ਭਰ ਗਏ। ਸਮਾਨ ਲੁਟ ਲਿਆ, ਮਾਰ ਕੁਟਾਈ-ਅੱਜ ਵੀ ਉਹੀ ਵੈਰ ਵਿਰੋਧ ਹੈ।

ਬਾਬਾ ਪੁਛਦਾ ਹੈ, ਕਿਹੜਾ ਧਰਮ ਵੈਰ ਵਿਰੋਧ ਸਿਖਾਉਂਦਾ ਹੈ-ਤੁਸੀਂ ਕਿਹੜੇ ਧਰਮ ਨੂੰ ਮੰਨਦੇ ਹੋ ? ਜਿਹੜੇ ਧਰਮ ਨੂੰ ਮੰਨਦੇ ਹੋ ਉਹ ਰੱਬ ਦਾ ਨਹੀਂ ਹੈ। ਕਿਸੇ ਈਰਖਾਲੂ ਬੰਦੇ ਦਾ ਤਾਂ ਹੋ ਸਕਦਾ ਹੈ ਰੱਬ ਦਾ ਨਹੀਂ। ਤੁਸੀਂ ਰੱਬ ਨੂੰ ਜਾਣਦੇ ਹੀ ਨਹੀਂ। ਰੱਬ ਨੂੰ ਜਾਣਦੇ ਹੋਵੋ ਕਦੀ ਲੜਾਈ ਹੀ ਨਾ ਕਰੋ-ਕਦੇ ਈਰਖਾ ਹੀ ਨਾ ਹੋਵੇ ਵੈਰ ਵਿਰੋਧ ਹੋਵੇ ਹੀ ਨਾਹ। ਅਜ ਦੇਸ਼

ਦੇਸ਼ ਦਾ ਦੁਸ਼ਮਣ ਹੈ ਨਿਊਕਲਰ ਮੀਸਾਈਲ ਕਿਸਦੇ ਲਈ ਬਣਾ ਰਹੇ ਹੋ-ਰੱਬ ਨੂੰ ਮਾਰਨ ਲਈ, ਤੁਹਾਨੂੰ ਈਰਖਾ, ਵੈਰ ਵਿਰੋਧ ਦੀ ਭਾਵਨਾ ਬਣਾ ਰਹੀ ਹੈ-ਜੇ ਤੁਹਾਨੂੰ ਰੱਬ ਨੇ ਕਿਹਾ ਹੈ ਤਾਂ ਦਸੋ-ਰੱਬ ਦੇ ਅਸੂਲ ਹੀ ਦੱਸ ਦਿਓ। ਤੁਸੀਂ ਦੋਵੇਂ ਕੁਝ ਵੀ ਨਹੀਂ ਜਾਣਦੇ। ਸਦ-ਭਾਵਨਾ ਦਾ ਤੁਹਾਨੂੰ ਪਤਾ ਹੀ ਨਹੀਂ। ਜਾਓ ਨਰਕਾਂ ਵਿਚ ਜਾਓਗੇ ਸਾਰੇ।

ਸਕਤਿ ਸੁਨੇਹੁ ਕਰਿ ਸੁੰਨਤਿ ਕਰੀਐ,
ਮੈ ਨ ਬਦਉਗਾ ਭਾਈ ॥੨॥

ਬਹੁਤੀਆਂ ਔਰਤਾਂ ਤੇ ਬਹੁਤ ਦੇਰ ਭੋਗਣ ਲਈ ਸੁਨੰਤ ਕੀਤੀ ਜਾਂਦੀ ਹੈ, ਮੈਂ ਨਹੀਂ ਮੰਨ ਸਕਦਾ ਕਿ ਰੱਬ ਨਾਲ ਮਿਲਣ ਦਾ ਕੋਈ ਸੰਬੰਧ ਹੋਵੇ। ਜੇ ਰੱਬ ਨੇ ਮੈਨੂੰ ਮੁਸਲਮਾਨ ਬਣਾਉਣਾ ਸੀ ਤੇ ਸੁਨੰਤ ਆਪਣੇ ਆਪ ਕੱਟ ਜਾਣੀ ਸੀ। ਜੇ ਰਬੋਂ ਪਰਵਾਨ ਹੈ ਤਾਂ ਇਡਾ ਸਰੀਰ ਬਣਾ ਦਿੱਤਾ ਕੱਟੀ ਕਟਾਈ ਆਉਂਦੀ।

ਸੁਨੰਤਿ ਕੀਏ ਤੁਰਕੁ ਜੇ ਹੋਇਗਾ,
ਅਉਰਤਿ ਕਾ ਕਿਆ ਕਰੀਐ ॥੩॥

ਸੁਨੰਤ ਕਰਨ ਨਾਲ ਹੀ ਜੇ ਮੁਸਲਮਾਨ ਬਣੀਦਾ ਹੈ ਤਾਂ ਔਰਤ ਦਾ ਕੀ ਕਰੀਏ, ਅਧੇ ਸਰੀਰ ਦੀ ਮਾਲਕਣ ਵਹੁਟੀ ਨੂੰ ਨਹੀਂ ਛਡਦੇ ਭਾਈ, ਹਿੰਦੂ ਹੀ ਚੰਗੇ ਹਾਂ।

ਕਿਸੇ ਕਾਮੀ ਬੰਦੇ ਦਾ ਧਰਮ ਹੈ ਸੁਨੰਤ ਕਰਨਾ-ਰੱਬ ਦਾ ਨਹੀਂ। ਰੱਬ ਦੇ ਬੰਦੇ ਨੂੰ ਔਰਤਾਂ ਭੋਗਣ ਲਈ ਨਹੀਂ ਭੇਜਿਆ-ਸਿਮਰਨ ਕਰਨ ਲਈ ਭੇਜਿਆ ਹੈ-ਕੌਣ ਕਰਦਾ ਹੈ ਸਿਮਰਨ ਕਿਸ ਦੀ ਸੁਰਤੀ ਜੁੜਦੀ ਹੈ ? ਦਿਖਾਓ ਤਾਂ ਸਹੀ ਕੋਈ ਰੱਬ ਨੂੰ ਨਿੱਜੀ ਤੌਰ ਤੇ ਜਾਣਦਾ ਹੋਵੇ। ਸਚਖੰਡੁ ਤਕ ਪਹੁੰਚ ਹੋਵੇ।

ਸਲੋਕ ਮਹਲਾ ੩ ॥
ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥

ਜੋ ਪਿਛਲੇ ਕੀਤੇ ਕਰਮਾਂ ਅਨੁਸਾਰ, ਵਿਕਾਰਾਂ ਨਾਲ ਲਿਬੜਿਆ ਹੋਇਆ, ਏਥੇ ਜਗਤ ਵਿਚ ਲਿਆਂਦਾ ਗਿਆ ਉਹ ਇਥੇ ਆ ਕੇ ਹੋਰ ਵਿਕਾਰਾਂ ਵਿਚ ਲਿਬੜਦਾ ਹੈ (ਤੇ ਸ਼ਰਾਬ ਆਦਿਕ ਨਸ਼ਾ ਖਾਂਦਾ ਪੀਂਦਾ ਹੈ) ਪਰ ਜਿਸ ਦੇ ਪੀਤਿਆਂ ਅਕਲ ਦੂਰ ਹੋ ਜਾਂਦੀ ਹੈ ਤੇ ਬਕਨ ਦਾ ਜੋਸ਼ ਆ ਚੜ੍ਹਦਾ ਹੈ, ਆਪਣੇ ਪਰਾਣੇ ਦੀ ਪਛਾਣ ਨਹੀਂ ਰਹਿੰਦੀ । ਮਾਲਕ ਵਲੋਂ ਧੱਕੇ ਪੈਂਦੇ ਹਨ, ਜਿਸ ਦੇ ਪੀਤਿਆਂ ਰੱਬ ਭੁਲਦਾ ਹੈ ਤੇ ਨਰਕਾਂ ਵਿਚ ਸਜ਼ਾ ਮਿਲਦੀ ਹੈ। ਐਸਾ ਚੰਦਰਾ ਸ਼ਰਾਬ ਜਿਥੋਂ ਤਕ ਵੱਸ ਚਲੇ ਨਹੀਂ ਪੀਣਾ ਚਾਹੀਦਾ । **ਬਾਬੇ ਵਲੋਂ ਰੱਬ ਵਲੋਂ ਸ਼ਰਾਬ ਪੀਣ ਦੀ ਮਨਾਹੀ ਹੈ । ਸ਼ਰਾਬ ਨਹੀਂ ਪੀਣੀ ।**

**ਸਲੋਕ ਮਹਲਾ ੧ ॥**

**ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ॥੧॥**

ਹੇ ਨਾਨਕ ! ਕਲਜੁਗ ਵਿਚ ਵਿਕਾਰੀ ਜੀਵਨ ਵਿਚ ਰਹਿਣ ਵਾਲੇ ਮਨੁੱਖ ਨਹੀਂ ਭੂਤਨੇ-ਜਿੰਨ ਜੰਮੇ ਹੋਏ ਹਨ, ਪੁੱਤਰ ਜਿੰਨ ਹੈ, ਭੂਤਨਾ ਹੈ ਧੀ ਭੂਤਨੀ ਹੈ ਤੇ ਇਸਤਰੀ ਸਾਰੇ ਭੂਤਿਆਂ ਦੀ ਸਿਰਦਾਰ ਹੈ । ਨਾਮ ਤੋਂ ਬਗੈਰ ਸਾਰੇ ਹੀ ਭੂਤ ਹਨ ।

**ਬਾਬਾ ਆਖਦਾ ਹੈ-ਇਹਨਾਂ ਨੂੰ ਰੱਬ ਦੀ ਕੋਈ ਸਮਝ ਨਹੀਂ ਆ ਸਕਦੀ ਜੋ ਨਾਮ ਨਹੀਂ ਜਪਦੇ ।**

**ਮਹਲਾ ੧ ॥**

**ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥**

**ਨਾਰਦ ਕਹਿਆ ਸੇ ਪੂਜਿ ਕਰਾਂਹੀ ॥**

**ਅੰਧੇ ਗੁੰਗੇ ਅੰਧ ਅੰਧਾਰ, ਪਾਥਰ ਨੇ ਪੂਜਹਿ ਮੁਗਧ ਗਵਾਰ ॥੨॥**

ਹਿੰਦੂ ਮੂਲੋਂ ਹੀ ਭੁਲੇ ਹੋਏ ਖੁੰਝੇ ਜਾ ਰਹੇ ਹਨ । ਜੋ ਨਾਰਦ ਨੇ ਆਖਿਆ ਉਹੀ ਪੂਜਾ ਕਰਦੇ ਹਨ ਇਹ ਅੰਨੇ ਹਨ, ਗੁੰਗੇ ਹਨ-ਰੱਬ ਪਖੋਂ ਘੁਪ ਹਨੇਰਾ ਹੈ ਇਹਨਾਂ ਨੂੰ, ਰੱਬ ਦਿੱਸ ਹੀ ਨਹੀਂ ਸਕਦਾ । ਨਾ ਇਹ ਰੱਬ ਨੂੰ ਦੇਖ ਸਕਦੇ ਹਨ, ਨਾ ਸਿਮਰਨ ਕਰ ਸਕਦੇ ਹਨ । ਇਹ ਮੂਰਖ ਗਵਾਰ ਪੱਥਰ ਲੈ ਕੇ ਪੂਜਦੇ ਹਨ । ਉਹ ਤਾਂ ਆਪ ਹੀ ਡੁੱਬ ਜਾਂਦੇ ਹਨ ਤੁਹਾਨੂੰ ਕਿਵੇਂ ਤਾਰਨਗੇ?

**ਬਾਬੇ ਦੀ ਨਿਗਾਹ ਵਿਚ ਹਿੰਦੂ ਬੜਾ ਮੂਰਖ ਬੁਧੂ ਤੇ ਬੇ-ਅਕਲ ਹੈ, ਰੱਬ**

ਬਾਰੇ, ਆਪਣੇ ਬਾਰੇ ਕੁਝ ਜਾਣਦਾ ਹੀ ਨਹੀਂ ਤੇ ਜਾਣ ਵੀ ਨਹੀਂ ਸਕਦਾ।

ਸੁਆਲ : ਵਾਹਿਗੁਰੂ ਜੀ ! ਬਾਬਾ ਜੀ ! ਇਹ ਕਿਉਂ ਨਹੀਂ ਜਾਣ ਸਕਦਾ? ਇਹਨਾਂ ਨੂੰ 3/4 ਵਾਰੀ ਮਨੁੱਖਾ ਜਨਮ ਦਿੱਤਾ ਹੈ, ਜਿਵੇਂ ਅੱਜ ਸਿਖਾਂ ਦੇ ਬੱਚੇ, ਦਾਹੜੀਆਂ ਕਟੀਆਂ-ਕੰਨਾਂ ਵਿਚ ਵਾਲੀਆਂ-ਕੋਈ ਰੱਬ ਦਾ ਨਾਮ ਨਹੀਂ-ਕੁੜੀਆਂ ਮਗਰ ਘੁੰਮਦੇ-ਸੀਟੀਆਂ ਮਾਰਦੇ-ਅਗਲਾ ਜਨਮ ਹਿੰਦੂਆਂ ਦੇ ਘਰ ਹੀ ਦੇਣਾ ਹੈ-ਸਰੀਰ ਨਾਲ ਛੇੜ-ਖਾਨੀ ਕਰਦਾ ਸੀ-ਚਲ ਰੋਜ਼ ਸ਼ੇਵ ਕਰਿਆ ਕਰ-ਸਿਰ ਮੁੰਨਿਆ ਕਰ। ਹੇਅਰ-ਕਟ ਕਰਾਇਆ ਕਰ-ਹੁਣ ਲੱਭ ਲਈ ਰੱਬ ਨੂੰ, ਇਸੇ ਤਰ੍ਹਾਂ ਫਿਰ ਨਸ਼ਾ ਕਰਨ ਲੱਗ ਪੈਂਦਾ ਹੈ। ਚਾਰੇ ਕੁਰਹਿਤਾਂ ਕਰਨ ਵਾਲਾ ਕਿਵੇਂ ਬਚ ਸਕਦਾ ਹੈ ? ਸਿਧਾ ਨਰਕਾਂ ਵਿਚ। ਕੋਈ ਬਚਾ ਵੀ ਨਹੀਂ ਸਕਦਾ। ਰੱਬ ਨੇ ਖੇਡ ਹੀ ਐਸੀ ਬਣਾਈ ਹੈ-ਜੇ ਕੋਈ ਜਾਨਦਾ ਹੋਵੇ ਤਾਂ ਹੀ ਸਮਝ ਸਕਦਾ ਹੈ-ਜਾਨਦਾ ਹੀ ਕੋਈ ਨਹੀਂ-ਸਮਝੇ ਕਿਵੇਂ ? 84 ਚੌਰਾਸੀ ਵਿਚ ਦੰਗੇ ਹੋਏ। ਹਿੰਦੂਆਂ ਨੇ ਕੀ ਹਾਲ ਕੀਤਾ ਸਿੱਖਾਂ ਦਾ। ਮਾਰ ਮਾਰ ਉਡਾ ਦਿੱਤੇ। ਉਹਨਾਂ ਦੀਆਂ ਕੁੜੀਆਂ ਨਾਲ 5-5, 6-6 ਹਿੰਦੂਆਂ ਨੇ ਭੋਗ ਕੀਤਾ-ਨੰਗੇ ਕੀਤਾ ਸ਼ਰੇਆਮ ਫਿਰ ਦੇਖੋ ਪਿਸ਼ਾਬ ਵਾਲੀ ਜਗਾਹ ਸਰੀਆ ਪਾ ਕੇ ਮਾਰਿਆ। ਕਿਆ ਧਰਮ ਹੈ-ਕਿਹੜਾ ਧਰਮ ਹੈ? ਬੜੇ ਖੁਸ਼ ਹੋਏ ਇਹ ਕਰਮ ਕਰਕੇ-ਨਚੇ, ਡਾਂਸ ਕੀਤਾ, ਸ਼ਰਾਬਾਂ ਪੀਤੀਆਂ-ਖੁਸ਼ੀਆਂ ਮਨਾਈਆਂ, ਭੰਗੜੇ ਪਾਏ। ਰੱਬ ਬਹੁਤ ਖੁਸ਼ ਹੋਇਆ ਹੋਵੇਗਾ ? ਧਨ ਹੈ ਧਰਮੀ ਪੁਰਸ਼ਾ ਤੂੰ ਧਨ ਹੈ। ਇਹ ਵੀ ਰੱਬ ਦਾ ਧਰਮ ਹੈ?

ਦੂਸਰਾ : ਸਿਖਾਂ ਨੂੰ ਟਾਇਰ ਪਾ ਕੇ ਸਾੜਿਆ-ਵੇਦਾਂ ਸ਼ਾਸਤਰਾਂ ਵਿਚ ਲਿਖਿਆ ਹੈ ? ਤੇਲ ਪਾ ਕੇ ਸਾੜਿਆ-ਸਿਮਰਤੀਆਂ ਵਿਚ ਲਿਖਿਆ ਹੈ ? ਹੋਰ ਬਹੁਤ ਜ਼ੁਲਮ ਕੀਤਾ ਜੋ ਬਿਆਨ ਨਹੀਂ ਕੀਤਾ ਜਾ ਸਕਦਾ।

ਤੀਸਰਾ : ਗੁਰਦੁਆਰੇ ਸਾੜ ਦਿੱਤੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਨੂੰ ਅੱਗ ਲਾ ਦਿੱਤੀ। ਇਹਨਾਂ ਨੇ ਕੀ ਵਿਗਾੜਿਆ ਸੀ ਤੁਹਾਡਾ।

ਉਲਟਾ ਦੇਖੋ : ਅਸੀਂ ਤੁਹਾਡੀਆਂ ਕੁੜੀਆਂ ਨੂੰ ਨਾਦਰ ਸ਼ਾਹ ਤੋਂ ਛੁਡਾ ਕੇ ਘਰ ਘਰ ਪਹੁੰਚਾ ਕੇ ਆਏ ਸੀ। ਤੁਹਾਡੇ ਬਦਲੇ ਸਿਰ ਦਿੱਤਾ, ਸ੍ਰੀ ਗੁਰੂ ਤੇਗ ਬਹਾਦਰ ਜੀ ਨੇ। ਹਿੰਦੂ ਇਕ ਨਹੀਂ ਸੀ ਰਹਿਣਾ। "ਨ ਕਹੂ ਅਬ ਕੀ, ਨ

ਕਹੂ ਤਬ ਕੀ, ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ ਸੁਨੰਤ ਹੋਤੀ ਸਭ ਕੀ।" ਹਿੰਦੂ ਰਹਿਣਾ ਕੋਈ ਨਹੀਂ ਸੀ-ਤੁਹਾਡੇ ਤਾਂ ਜਨਮ ਦਾਤੇ ਹਾਂ-ਇਹੀ ਤੁਹਾਡਾ ਰੱਬ ਕਹਿੰਦਾ ਹੈ? ਕਿਹੜੇ ਰੱਬ ਦੀ ਸਿਖਿਆ ਤੁਸੀਂ ਲੈ ਰਹੇ ਹੋ-ਕੌਣ ਤੁਹਾਡੇ ਵਿਚੋਂ ਰੱਬ ਨੂੰ ਜਾਣਦਾ ਹੈ ? ਕਸ਼ਮੀਰ ਤੋਂ ਤੁਸੀਂ ਆਪ ਚਲ ਕੇ ਆਏ, ਸਾਡੀ ਰੱਖਿਆ ਕਰੋ ਤੇ ਕੀਤੀ, ਤੁਸੀਂ ਕੀ ਕੀਤਾ ? ਦਸਵੇਂ ਪਾਤਿਸ਼ਾਹ ਨੇ ਤਾਂ ਜੰਗਾਂ ਸਮੇਂ ਕੁਰਹਿਤ ਵਿਚ ਪਰਾਈ ਇਸਤਰੀ ਦੀ ਥਾਂ ਤੁਰਕਨੀ ਕਹਿ ਦਿੱਤਾ ਸੀ ਭਾਵ ਗੁਸੇ ਦੀ ਭਾਵਨਾ ਵਿਚ, ਬਦਲਾ ਲੈਣ ਦੀ ਭਾਵਨਾ ਨਾਲ ਕਿਤੇ ਤੁਰਕਨੀ ਵੀ ਹੱਥ ਲੱਗ ਜਾਏ, ਤਾਂ ਨੇੜੇ ਨਹੀਂ ਜਾਣਾ-ਧੀ ਭੈਣ ਸਮਝਣੀ ਹੈ-ਤੇਰਾ ਕਿਹੜਾ ਧਰਮ ਹੈ ? ਤੂੰ ਇਸਤਰੀ ਬਦਲੇ ਸੱਤ ਖੂਹੀਆਂ ਫੌਜ ਮਰਵਾ ਦਿੱਤੀ ਹੈ । ਆਪ ਨਹੀਂ ਮਰਿਆ । ਰਮਾਇਣ ਤੇ ਮਹਾਭਾਰਤ ।

ਰਾਜੀਵ ਗਾਂਧੀ ਮਰਨ ਵੇਲੇ ਕਿਉਂ ਨਹੀਂ ਮਦਰਾਸੀਆਂ ਨੂੰ ਮਾਰਿਆ ?

ਸਾਡੇ ਧਰਮ ਦੀ ਇਕ ਸਿਖਿਆ ਹੈ । ਸਾਡੇ ਗੁਰੂ ਬਾਰੇ ਕੁਛ ਨ ਬੋਲੋ । ਗੁਰਸਿਖ ਪਹਿਲ ਕਦੇ ਨਹੀਂ ਕਰਦਾ ।

ਜਦੋਂ ਅਸੀਂ ਇੰਗਲੈਂਡ ਜਾ ਕੇ ਓਡਵਾਇਰ ਨੂੰ ਮਾਰਿਆ ਸੀ ਸਾਰਾ ਹਿੰਦੂਸਤਾਨ ਖੁਸ਼ ਹੋਇਆ ਸੀ । ਤੁਸੀਂ ਮਾਰ ਆਉਂਦੇ । ਅਜ਼ਾਦੀ ਲੈਣ ਵਿਚ ਤੁਹਾਡਾ ਕਿੰਨਾ ਕੁ ਹਿੱਸਾ ਹੈ ? ਅਜ਼ਾਦੀ ਅਸੀਂ ਲੈ ਕੇ ਦਿੱਤੀ ।

"ਇਕ ਗੱਲ ਯਾਦ ਰੱਖਣੀ ਬਾਬਾ ਨਾਨਕ ਸਿਖ ਕੌਮ ਦਾ ਗੁਰੂ ਨਹੀਂ ਹੈ"

ਲਿਖਦਾ ਹੈ-"ਕੇਸ ਧਰੇ ਪਾਹੁਲ ਬਿਨਾ-ਭੇਖੀ ਮੂੜਾ ਸਿਖ"

ਮੂਰਖ ! ਕੇਸ ਰੱਖ ਲਏ-ਅੰਮ੍ਰਿਤ ਛਕਿਆ ਨਹੀਂ-ਭੇਖ ਕਰਦਾ ਹੈ। ਕੇਸਾਂ ਦਾ ਕੋਈ ਫਾਇਦਾ ਨਹੀਂ ਜੇ ਨਾਮ ਦੀ ਦਾਤਿ ਨਹੀਂ ਲਈ । ਇਸੇ ਤਰ੍ਹਾਂ ਬਾਬੇ ਦਾ ਉਪਦੇਸ਼ ਸਭ ਨੂੰ ਸਾਂਝਾ ਹੈ, ਕੋਈ ਵੀ ਅੰਮ੍ਰਿਤ ਛੱਕ ਸਕਦਾ ਹੈ-ਬਾਬਾ ਸਿੱਖਾਂ ਦਾ Reserve ਨਹੀਂ ਹੈ । ਬਾਬਾ ਤਾਂ ਰੱਬ ਦੇ ਅਸੂਲ ਦੱਸਣ ਆਇਆ ਸੀ, ਅਸੂਲਾਂ ਨੂੰ ਕੋਈ ਵੀ ਗ੍ਰਹਿਣ ਕਰ ਸਕਦਾ ਹੈ ।

ਇਕ ਅਸੂਲ ਉਸ ਵਿਚ ਇਹ ਵੀ ਹੈ ਕਿਉਂ ਰੱਬ ਆਪ ਹੀ ਗੁਰੂ ਨਾਨਕ ਬਣਿਆ ।

'ਗੁਰੂ ਦੀ ਨਿੰਦਾ ਨਾ ਸੁਣੀ, ਜਾਨ ਭਾਵੇਂ ਚਲੀ ਜਾਏ'

ਸਾਡੀ ਸਾਰਿਆਂ ਨਾਲ ਲੜਾਈ ਹੀ ਇਸ ਅਸੂਲ ਤੇ ਹੈ, ਤੁਸੀਂ ਸਾਡੇ ਗੁਰੂ ਦੀ ਨਿੰਦਾ ਨਾ ਕਰੋ, ਰੱਬ ਦੇ ਅਸੂਲਾਂ ਦੇ ਬਰਖਲਾਫ ਨਾ ਬੋਲੋ, ਕੋਈ ਗੁਰਸਿਖ ਕਦੀ ਵੀ ਕੁਛ ਨਹੀਂ ਕਹੇਗਾ, ਸਗੋਂ ਸਾਰੀ ਉਮਰ ਸੇਵਾ ਕਰੇਗਾ, ਗੁਰਸਿਖਾਂ ਨੂੰ ਪਿਆਰ ਕਰਕੇ ਤਾਂ ਦੇਖ, ਤੂੰ ਤਾਂ ਨਫਰਤ ਕਰਦਾ ਹੈ। ਝੂਠ ਸਚ ਨੂੰ ਦੇਖਣਾ ਹੀ ਨਹੀਂ ਚਾਹੁੰਦਾ। ਦੇਖ ਗੁਰਸਿਖ ਕੁਦਰਤ ਦਾ ਮਾਲਕ ਹੈ।

(1) ਉਸਦੇ ਗੱਲ ਵਿਚ ਕਿਰਪਾਨ ਹੈ-ਮੰਗਲ ਹੈ-ਸ਼ਕਤੀ ਦਾ ਪ੍ਰਤੀਕ ਹੈ।

(2) ਸਿਰ ਤੇ ਪੀਲੀ ਕੇਸਕੀ ਹੈ-ਬ੍ਰਹਸਪਤਿ ਹੈ-ਬਿਬੇਕ ਬੁਧੀ ਦਾ ਪ੍ਰਤੀਕ ਹੈ।

(3) ਹੱਥ ਵਿਚ ਕੜਾ ਹੈ ਲੋਹੇ ਦਾ-ਸ਼ਨੀ ਹੈ-ਭਰਮ ਵਹਿਮ ਖਤਮ ਕਰਦਾ ਹੈ।

(4) ਤੇੜ ਕਛਹਿਰਾ ਹੈ-ਸ਼ੁੱਕਰ ਹੈ-ਵਿਕਾਰਾਂ ਨੂੰ ਕਾਬੂ ਕਰਦਾ ਹੈ।

(5) ਕੰਘਾ ਸਿਰ ਵਿਚ ਹੈ-ਰਾਹੂ ਕੇਤੂ ਹੈ-ਹਰ ਔਕੜ ਨੂੰ ਬੰਨ੍ਹ ਕੇ ਰੱਖਿਆ ਹੋਇਆ ਹੈ।

ਖੰਡਾ ਲੱਗਾ ਹੋਇਆ-ਚੈਲੰਜ ਕਰਦਾ ਹੈ-ਤੂੰ ਹੈ ਮੇਰੇ ਵਰਗਾ-ਕੁਦਰਤ ਦਾ ਮਾਲਕ ਤੂੰ ਤਾਂ ਇਹਨਾਂ ਨੂੰ ਪੂਜਾ ਕਰਦਾ ਹੈ, ਤੇਰਾ ਮੇਰਾ ਕੀ ਮੁਕਾਬਲਾ ? ਸਮਝ ਦੀ ਗੱਲ ਹੈ, ਗੁੱਸੇ ਦੀ ਗੱਲ ਨਹੀਂ। ਇਕ ਵਾਰੀ ਬਾਣੀ ਵਿਚਾਰ ਕੇ ਦੇਖ, ਫਿਰ ਤੈਨੂੰ ਪਤਾ ਲਗੇਗਾ, ਇਹ ਧਰਮ ਕੀ ਹੈ, ਬਾਬਾ ਨਾਨਕ ਕੌਣ ਹੈ? ਬਾਬਾ ਸਿਰਫ ਤੇ ਸਿਰਫ ਅੰਮ੍ਰਿਤਧਾਰੀ ਗੁਰਸਿਖਾਂ ਦਾ ਗੁਰੂ ਹੈ, ਬਾਕੀਆਂ ਦਾ ਨਹੀਂ, ਬਾਕੀਆਂ ਨੂੰ ਤਾਂ ਕੁੱਤਾ ਕਾਂ ਸੂਰ ਸੱਪ ਆਖਦਾ ਹੈ। ਮਨੁੱਖਾ ਜਨਮ ਲੈ ਕੇ ਰੱਬ ਬਾਰੇ ਸੂਝ ਨ ਲਈ-ਜਨਮ ਵਿਅਰਥ ਗਿਆ। ਰੱਬ ਬਾਰੇ ਗੁਰੂ ਨਾਨਕ ਤੋਂ ਬਗੈਰ ਕੋਈ ਨਹੀਂ ਜਾਣਦਾ, ਜੇ ਜਾਣਦਾ ਹੈ ਤੇ ਈਰਖਾ ਕਿਸ ਗੱਲ ਦੀ, ਆ ਦੱਸ ਕੌਣ ਹੈ, ਇਹ ਸਾਰੇ ਰਾਹ ਪੰਜ ਭੂਤਕ ਬੰਦੇ ਦੇ ਬਣਾਏ ਹਨ। ਪੰਜ ਭੂਤਕ ਸਰੀਰ ਤਾਂ ਆਪ ਹੀ ਰੱਬ ਨੂੰ ਲੱਭਣ ਆਇਆ ਹੈ। ਗੁਰੂ ਬਣ ਬੈਠਾ-ਸਮਝਣ ਦੀ ਕੋਸ਼ਿਸ਼ ਕਰ। ਐਂਵੇ ਜੀਵਨ ਬਰਬਾਦ ਨਾ ਕਰ।

ਰੱਬ ਇਕ-ਉਸ ਦੇ ਅਸੂਲ ਇਕ-ਉਸ ਦਾ ਧਰਮ ਇਕ-ਉਸ ਦਾ ਰਾਹ

ਇਕ ਤੇ ਗੁਰੂ ਵੀ ਇਕ । ਦੋ ਹੋ ਹੀ ਨਹੀਂ ਸਕਦੇ । ਅਗਰ ਦੋ ਹੋ ਸਕਦੇ ਹਨ ਤਾਂ ਤੂੰ ਦੱਸ ਦੇਹ । "ਤੇਰਾ ਧਰਮ ਅਸੀਂ ਧਾਰਨ ਕਰ ਲਵਾਂਗੇ ।"

ਸੋਰਠਿ ਮਹਲਾ ੫ ॥

ਮਿਰਤਕ ਕਉ ਪਾਇਓ ਤਨ ਸਾਸਾ ਬਿਛੁਰਤ ਆਨਿ ਮਿਲਾਇਆ ॥

ਪਸੂ ਪ੍ਰੇਤ ਮੁਗਧ ਭਣੇ ਸ੍ਰੋਤੇ ਹਰਿਨਾਮਾ ਮੁਖਿ ਗਾਇਆ ॥

ਸਰੀਰ ਮੁਰਦਾ ਹੈ-ਮੁਰਦਾਰ ਹੈ (ਗੁਰੂ ਬਣੀ ਬੈਠਾ ਹੈ) ਵਿਚ ਸਾਹ-ਜਿੰਦ ਪਾਕੇ ਵਿਛੁੜੇ ਹੋਏ ਨੂੰ ਰੱਬ ਨੇ ਆਪਣੇ ਨਾਲ ਮਿਲਾਇਆ ਹੈ । ਇਹ ਸਾਰੀ ਨਾਮ ਦੀ ਬਰਕਤਿ ਹੈ । ਪਸ਼ੂ ਪ੍ਰੇਤ ਮੂਰਖਾਂ ਵਰਗੇ ਬੰਦੇ ਗੁਰੂ ਨਾਨਕ ਦੀ ਕਿਰਪਾ ਨਾਲ ਵਾਹਿਗੁਰੂ ਦਾ ਨਾਮ ਸੁਣਨ ਲੱਗ ਪੈਂਦੇ ਹਨ । ਤੂੰ ਗੁਰੂ ਹੈ-ਕਿਸੇ ਮੁਰਦੇ ਵਿਚ ਸਾਹ ਪਾ ਕੇ ਦਿਖਾ ਦੇਹ-ਜਿੰਦ ਪਾ ਕੇ ਦਿਖਾ ਦੇਹ । ਗੁਰੂ ਨਾਨਕ ਤਾਂ ਸਾਰੀ ਕੁਦਰਤ ਦਾ ਕਰਤਾ ਹੈ ਤੂੰ ਕੁਦਰਤਿ ਨੂੰ ਜਾਣ ਕੇ ਹੀ ਦਿਖਾ ਦੇਹ ।

ਰਾਗੁ ਸੋਰਠਿ ਭਗਤ ਕਬੀਰ ਜੀ ਕੀ ਘਰੁ ੧ ॥

ਬੁਤ ਪੂਜਿ ਪੂਜਿ ਹਿੰਦੂ ਮੁਏ ਤੁਰਕ ਮੂਏ ਸਿਰ ਨਾਈ ॥੧॥

ਹਿੰਦੂ ਬੁੱਤਾਂ ਦੀ ਪੂਜਾ ਕਰ ਕਰਕੇ ਨਰਕਾਂ ਵਿਚ ਜਾ ਰਹੇ ਹਨ । ਮੁਸਲਮਾਨ ਰੱਬ ਨੂੰ ਮੱਕੇ ਵਿਚ ਸਮਝ ਕੇ ਸਿਰਫ ਉਧਰ ਹੀ ਸਿਰ ਨਿਵਾਉਂਦੇ ਹਨ, ਇਹ ਵੀ ਵਰਕਾਂ ਵਿਚ ਜਾਂਦੇ ਹਨ । ਉਹ ਮੁਰਦੇ ਨੂੰ ਸਾੜਦੇ ਹਨ ਉਹ ਦੱਬਦੇ ਹੈ । ਤੇਰੇ ਬਾਰੇ ਰੱਬਾ ! ਇਹਾਂ ਦੋਹਾਂ ਨੂੰ ਕੁਝ ਵੀ ਪਤਾ ਨਹੀਂ ।

ਮਨ ਰੇ, ਸੰਸਾਰੁ ਅੰਧ ਗਹੇਰਾ ॥

ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥੧॥ਰਹਾਉ॥

ਹੇ ਮਨ ! ਸਾਰੇ ਸੰਸਾਰ ਵਿਚ ਘੁੱਪ ਹਨੇਰਾ ਹੈ (ਭਾਵ ਰੱਬ ਨੂੰ ਕੋਈ ਜਾਣਦਾ ਹੀ ਨਹੀਂ) ਸਾਰੇ ਪਾਸੇ ਜਮ ਹੀ ਜਮ ਹਨ ਉਸ ਦੀ ਫਾਹੀ ਹੈ । ਸਾਰੇ ਨਰਕਾਂ ਵਿਚ ਜਾਣਗੇ ।

ਕਬਿਤ ਪੜੇ ਪੜਿ ਕਬਿਤਾ ਮੂਏ ਕਪੜ ਕੇਦਾਰੇ ਜਾਈ ॥੨॥

ਕਪੜ-ਕਾਪੜੀ ਫਿਰਕੇ ਦੇ ਲੋਕ-ਲੀਰਾਂ ਦੀ ਗੋਦੜੀ ਪਹਿਨਣ ਵਾਲੇ । ਵਿਦਵਾਨ-ਕਵੀ ਲੋਕ ਆਪਣੀ ਕਾਵਿ ਰਚਨਾ ਪੜ੍ਹ ਪੜ੍ਹ ਕੇ ਹੰਕਾਰੀ ਹਨ ਨਰਕਾਂ ਵਿਚ ਜਾ ਰਹੇ ਹਨ । ਜੋਗੀ ਲੋਕ ਜਟਾਂ ਰੱਖ ਰੱਖ ਕੇ ਸਮਝਦੇ ਹਨ

ਇਹ ਰਾਹ ਠੀਕ ਹੈ ਪਰ ਰੱਬ ਹੁੰਦੇ ਹੋਏ ਨਰਕਾਂ ਵਿਚ ਜਾ ਰਹੇ ਹਨ। ਰੱਬਾ! ਤੇਰੇ ਬਾਰੇ ਇਹਨਾਂ ਨੂੰ ਸਮਝ ਨਾ ਆਈ।

**ਦਰਬੁ ਸੰਚਿ ਸੰਚਿ ਰਾਜੇ ਮੂਏ ਗਡਿ ਲੇ ਕੰਚਨ ਭਾਰੀ ॥**
**ਬੇਦ ਪੜੇ ਪੜਿ ਪੰਡਿਤ ਮੂਏ, ਰੂਪੁ ਦੇਖਿ ਦੇਖਿ ਨਾਰੀ ॥੩॥**

ਰਾਜੇ ਧਨ ਜੋੜ ਜੋੜ ਕੇ ਨਰਕਾਂ ਵਿਚ ਗਏ, ਸੋਨਾ ਧਰਤੀ ਵਿਚ ਦੱਬਿਆ ਰਹਿ ਗਿਆ। ਪੰਡਿਤ-ਬ੍ਰਾਹਮਣ ਵੇਦ ਪੜ੍ਹ-ਪੜ੍ਹ ਕੇ ਵੀ ਨਰਕਾਂ ਵਿਚ ਗਏ। ਔਰਤਾਂ ਆਪਣਾ ਸੁਹੱਪਣ ਦੇਖਦੀਆਂ ਦੇਖਦੀਆਂ ਨਰਕਾਂ ਵਿਚ ਗਈਆਂ।

**ਹੇ ਭਾਈ ! ਆਪਣੇ ਅੰਦਰ ਹੀ ਝਾਤੀ ਮਾਰ ਕੇ ਦੇਖੋ-ਤੁਸੀਂ ਅੱਗੇ ਕਿਤੇ ਪਹੁੰਚੇ ਹੋ ? ਵਾਹਿਗੁਰੂ ਨਾਮ ਜਪਣ ਤੋਂ ਬਗੈਰ ਤੁਸੀਂ ਸਾਰੇ ਨਰਕਾਂ ਵਿਚ ਜਾਓਗੇ। ਵਾਹਿਗੁਰੂ ਨਾਮ ਜਪਨ ਤੋਂ ਬਗੈਰ ਕਿਸ ਦੀ ਮੁਕਤੀ ਹੋਈ ਹੈ ?**

**ਧਨਾਸਰੀ ਮਹਲਾ ੧ ॥**
**ਕਾਦੀ ਕੂੜੁ ਬੋਲਿ ਮਲੁ ਖਾਇ ॥**
**ਬ੍ਰਾਮਣ ਨਾਵੈ ਜੀਆ ਘਾਇ ॥**
**ਜੋਗੀ ਜੁਗਤਿ ਨ ਜਾਣੈ ਅੰਧੁ ॥**
**ਤੀਨੇ ਓਜਾੜੈ ਕਾ ਬੰਧੁ ॥੨॥**

ਕਾਜ਼ੀ-ਇਕ ਪਾਸੇ ਤਾਂ ਇਸਲਾਮੀ ਧਰਮ ਦਾ ਨੇਤਾ ਹੈ ਦੂਜੇ ਪਾਸੇ ਹਾਕਮ ਵੀ ਹੈ, ਰਿਸ਼ਵਤ ਦੀ ਖਾਤਰ ਸ਼ਰਈ ਕਾਨੂੰਨ ਬਾਰੇ ਝੂਠ ਬੋਲ ਕੇ ਗੂੰਹ ਖਾਂਦਾ ਹੈ, ਰਿਸ਼ਵਤ ਲੈਂਦਾ ਹੈ-ਖੂਨ ਪੀਂਦਾ ਹੈ। ਬ੍ਰਾਹਮਣ ਤੀਰਥਾਂ ਤੇ ਇਸ਼ਨਾਨ ਕਰਦਾ ਹੈ (ਪਵਿੱਤਰ ਹੋ ਗਿਆ) ਬੰਦਿਆਂ ਨੂੰ ਮਾਰ ਦਿੰਦਾ ਹੈ, ਖਾ ਜਾਂਦਾ ਹੈ-ਬੰਦੇ ਨੂੰ ਤਾਂ ਰੱਬ ਦਾ ਬੰਦਾ ਹੀ ਨਹੀਂ ਸਮਝਦਾ। ਜੋਗੀ ਵੀ ਅੰਨ੍ਹਾ ਹੈ-ਰੱਬ ਨੂੰ ਮਿਲਣ ਦਾ ਤਰੀਕਾ ਨਹੀਂ ਜਾਣਦਾ। ਇਹ ਤਿੰਨੇ ਨਰਕਾਂ ਨੂੰ ਹੀ ਭੇਜਦੇ ਹਨ। ਇਸ ਰਾਹ ਤੇ ਉਜਾੜ ਹੀ ਉਜਾੜ ਹੈ-ਬੇਅਕਲੀ ਦਾ ਰਸਤਾ ਹੈ। ਜੀਵਨ ਅਜਾਈਂ ਜਾਏਗਾ।

**ੴ ਸਤਿਗੁਰ ਪ੍ਰਸਾਦਿ ॥**
**ਧਨਾਸਰੀ ਮਹਲਾ ੧ ਘਰੁ ੩ ॥**
**ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥**
**ਥਾਨਸਟ ਸਭ ਭਰਿਸਟ ਹੋਏ ਡੂਬਤਾ ਇਹ ਜਗ ॥੧॥**

ਕਾਲੁ-ਸਮਾਂ-ਮਨੁੱਖਾ ਜਨਮ ਦਾ ਸਮਾਂ । ਜੋਗ-ਮਿਲਾਪ । ਸਤ-ਉਚਾ ਆਚਰਨ । ਢਬੁ-ਤਰੀਕਾ । ਥਾਨਸਟ-ਹਿਰਦੇ ।

ਮਨੁੱਖਾ ਜਨਮ ਪਾਖੰਡ ਕਰਨ ਦਾ ਸਮਾਂ ਨਹੀਂ, ਕਿਸੇ ਜੀਵ ਨੂੰ ਧੋਖਾ ਦੇਣ ਲਈ ਨਹੀਂ ਮਿਲਿਆ, ਇਸ ਤਰ੍ਹਾਂ ਰੱਬ ਨਾਲ ਮਿਲਾਪ ਨਹੀਂ ਹੁੰਦਾ, ਨਾਹ ਹੀ ਉਚਾ ਆਚਰਨ ਹੁੰਦਾ ਹੈ । ਸਗੋਂ ਤੇਰੇ ਪਾਖੰਡ ਕਰਕੇ, ਤੇਰੇ ਗੁਮਰਾਹ ਕਰਨ ਕਰਕੇ, ਅਨੇਕਾਂ ਰੱਬ ਵਰਗੇ ਪਵਿੱਤਰ ਹਿਰਦੇ ਵੀ ਗੰਦੇ ਹੋ ਜਾਂਦੇ ਹਨ। ਇਸ ਤਰ੍ਹਾਂ ਸੰਸਾਰ ਸਾਰਾ ਨਰਕਾਂ ਵਿਚ ਡੁੱਬ ਮਰਦਾ ਹੈ । ਹੇ ਦੇਹਧਾਰੀ ਗੁਰੂ! ਤੂੰ ਜਗਤ ਨੂੰ ਗੁਮਰਾਹ ਕਰ ਰਿਹਾ ਹੈਂ-ਗੁਰੂ ਨਾਨਕ ਵਾਹਿਗੁਰੂ ਦੇ ਉਲਟ ਬੋਲਦਾ ਹੈਂ-ਉਸ ਦੀ ਰਹਿਤ ਦੇ ਉਲਟ ਬੋਲ ਰਿਹਾ ਹੈ। ਉਸ ਦੇ ਅੰਮ੍ਰਿਤ ਤੋਂ ਉਲਟ ਬੋਲ ਰਿਹਾ ਹੈਂ-ਦੇਖ ਲੈ ! ਧਰਮ ਰਾਜ ਨਰਕਾਂ ਦਾ ਬਾਦਸ਼ਾਹ ਬਾਬੇ ਨਾਨਕ ਦਾ ਨੌਕਰ ਹੈ-ਤੇਰੀ ਕੀ ਹਾਲਤ ਕਰੇਗਾ ਤੂੰ ਸ਼ਾਇਦ ਜਾਨਦਾ ਹੈ ਕਿ ਨਹੀਂ । ਤੇਰੇ ਸਾਰੇ ਵਡੇ ਵਡੇਰੇ ਉਸ ਦੇ ਕੋਲ ਹੀ ਹਨ-ਵੇਲਣੇ ਵਿਚ ਗੰਨੇ ਦੀ ਤਰ੍ਹਾਂ ਪੀੜ ਰਿਹਾ ਹੈ-ਜਾ ਕੇ ਅੱਗੇ ਦੇਖ ਲਈ ।

**ਆਂਟ ਸੇਤੀ ਨਾਕੁ ਪਕੜਹਿ ਸੂਝ ਤੇ ਤਿਨਿ ਲੋਅ ॥**
**ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥੨॥**

(ਆਂਟ-ਅਗੂੰਠੇ ਦੇ ਨਾਲ ਦੀਆਂ ਦੋ ਉਂਗਲਾ)

ਹੱਥ ਦੇ ਅੰਗੂਠੇ ਦੇ ਨਾਲ ਦੀਆਂ ਦੋ ਉਂਗਲਾ ਨਾਲ ਇਹ ਆਪਣਾ ਨੱਕ ਫੜਦੇ ਹਨ (ਸਮਾਧੀ ਵਿਚ ਬੈਠ ਕੇ ਮੂੰਹੋਂ ਆਖਦੇ ਹਨ) ਤਿੰਨੇ ਹੀ ਲੋਕ ਦਿੱਸ ਰਹੇ ਹਨ, ਪਰ ਆਪਣੀ ਹੀ ਪਿੱਠ ਪਿੱਛੇ ਪਈ ਕੋਈ ਚੀਜ਼ ਨਹੀਂ ਦਿੱਸਦੀ । ਇਹ ਅਸਚਰਜ ਪਦਮ ਆਸਨ ਹੈ । ਇਹੋ ਜਿਹੇ ਪਾਖੰਡੀ ਦੇਹੀਧਾਰੀ ਗੁਰੂਆਂ ਤੋਂ ਬਚੋ ।

**ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥੩॥**

(ਆਪਣੇ ਆਪ ਨੂੰ ਹਿੰਦੂ ਧਰਮ ਦੇ ਰਾਖੇ ਸਮਝਣ ਵਾਲੇ) ਖਤਰੀਆਂ ਨੇ ਆਪਣਾ ਇਹ ਧਰਮ ਛੱਡ ਦਿੱਤਾ ਹੈ, ਜਿਹਨਾਂ ਮੁਸਲਮਾਨਾਂ ਨੂੰ ਇਹ ਮੂੰਹੋਂ ਮਲੇਛ ਕਹਿ ਰਹੇ ਹਨ-ਰੋਜ਼ੀ ਦੀ ਖਾਤਰ ਉਹਨਾਂ ਦੀ ਬੋਲੀ ਗ੍ਰਹਣ ਕਰ ਚੁੱਕੇ ਹਨ । ਇਹਨਾਂ ਦੇ ਧਰਮ ਦੀ ਮਰਯਾਦਾ ਮਰ ਚੁੱਕੀ ਹੈ । ਸਾਰੀ ਸ੍ਰਿਸਟੀ ਇਕੋ ਵਰਨ ਦੀ ਹੋ ਗਈ ਹੈ, ਇਕੋ ਅਧਰਮ ਹੀ ਅਧਰਮ ਪ੍ਰਧਾਨ ਹੋ

ਗਿਆ। ਅਜ ਅਧਰਮ ਹੀ ਧਰਮ ਬਣ ਗਿਆ ਹੈ ।

**ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸ ॥**

**ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥੪॥**

ਬ੍ਰਾਹਮਣ ਪੰਡਿਤ ਲੋਕ-ਅਸ਼ਟਾ ਧਿਆਈ ਗ੍ਰੰਥ ਰਚ ਕੇ, ਉਹਨਾਂ ਅਨੁਸਾਰ ਪੁਰਾਣਾਂ ਨੂੰ ਵਿਚਾਰਦੇ ਹਨ ਤੇ ਵੇਦਾਂ ਦਾ ਅਭਿਆਸ ਕਰਦੇ ਹਨ । ਬਸ ! ਇਤਨੇ ਨੂੰ ਹੀ ਸ੍ਰੇਸ਼ਟ ਧਰਮ ਕਰਮ ਮੰਨੀ ਬੈਠੇ ਹਨ । ਪਰ ਦਾਸ ਨਾਨਕ ਆਖਦਾ ਹੈ ਕਿ ਵਾਹਿਗੁਰੂ ਨਾਮ ਜਪਨ ਤੋਂ ਬਗੈਰ ਨਰਕਾਂ ਤੋਂ ਖਲਾਸੀ ਨਹੀਂ ਹੋਣੀ, ਪੰਡਿਤ ਜੀ । ਸਿਮਰਨ ਹੀ ਸਭ ਤੋਂ ਸ੍ਰੇਸ਼ਟ ਧਰਮ ਹੈ ।

**ਸਨਕ ਸਨੰਦ ਮਹੇਸ ਸਮਾਨਾ ॥**

**ਸੇਖ ਨਾਗਿ ਤੇਰੋ ਮਰਮੁ ਨ ਜਾਨਾਂ ॥੧॥**

ਹੇ ਪ੍ਰਕਾਸ਼ ਨੂਰ ਵਾਹਿਗੁਰੂ ! ਬ੍ਰਹਮਾਂ ਦੇ ਪੁੱਤਰਾਂ ਸਨਕ-ਸਨੰਦ-ਸਨਾਤਨ-ਸਨਤ ਕੁਮਾਰ ਅਤੇ ਸ਼ਿਵ ਜੀ ਵਰਗਿਆਂ ਨੇ ਤੇਰਾ ਭੇਤ ਨਹੀਂ ਪਾਇਆ । ਵਿਸ਼ਨੂੰ ਦੇ ਭਗਤ-ਸ਼ੇਸ਼ਨਾਗ ਨੇ ਤੇਰਾ ਰਾਜ਼ ਨਹੀਂ ਸਮਝਿਆ ।

**ਹਨੂਮਾਨ ਸਰਿ ਗਰੁੜ ਸਮਾਨਾ ॥**

**ਸੁਰਪਤਿ ਨਰਪਤਿ ਨਹੀ ਗੁਨ ਜਾਨਾਂ ॥੨॥**

ਹੇ ਵਾਹਿਗੁਰੂ ! ਰਾਮ ਚੰਦਰ ਦੇ ਸੇਵਕ-ਹਨੂੰਮਾਨ ਵਰਗੇ ਨੇ, ਵਿਸ਼ਨੂੰ ਦੇ ਸੇਵਕ ਤੇ ਪੰਛੀਆਂ ਦੇ ਰਾਜੇ, ਗਰੁੜ ਵਰਗਿਆਂ ਨੇ ਸਾਰੇ ਦੇਵਤਿਆਂ ਤੇ ਰਾਜੇ ਇੰਦਰ ਨੇ, ਵੱਡੇ-ਵੱਡੇ ਰਾਜਿਆਂ ਨੇ ਵੀ ਤੇਰੇ ਗੁਣਾਂ ਨੂੰ ਨਹੀਂ ਜਾਣਿਆ ।

**ਚਾਰਿ ਬੇਦ ਅਰ ਸਿੰਮ੍ਰਿਤਿ ਪੁਰਾਨਾ ॥**

**ਕਮਲਾ ਪਤਿ ਕਵਲਾ ਨਹੀ ਜਾਨਾ ॥੩॥**

ਹੇ ਵਾਹਿਗੁਰੂ ! ਚਾਰ ਵੇਦ, ਅਠਾਰਾਂ ਸਿਮਰਤੀਆਂ, ਅਠਾਰਾਂ ਪੁਰਾਣ, ਇਹਨਾਂ ਦੇ ਕਰਤਾ ਬ੍ਰਹਮਾ, ਮਨੂ ਤੇ ਹੋਰ ਰਿਸ਼ੀਆਂ ਨੇ ਤੈਨੂੰ ਨਹੀਂ ਸਮਝਿਆ, ਵਿਸ਼ਨੂੰ ਤੇ ਲਛਮੀ ਨੇ ਵੀ ਤੈਨੂੰ ਨਹੀਂ ਜਾਣਿਆ ।

**ਇੰਦ੍ਰ ਲੋਕ ਸਿਵ ਲੋਕਹਿ ਜੈਬੋ ॥**

**ਓਛੇ ਤਪ ਕਰਿ ਬਾਹੁਰਿ ਐਬੋ ॥੧॥**

ਜੇ ਕੋਈ ਮਨੁੱਖ ਤਪ ਕਰਕੇ ਹਲਕੇ ਜਿਹੇ ਹੋਛੇ ਜਿਹੇ ਕੰਮ ਕਰਕੇ, ਇੰਦਰਪੁਰੀ ਜਾਂ ਸ਼ਿਵਪੁਰੀ ਪਹੁੰਚ ਵੀ ਜਾਏਗਾ ਤਾਂ ਉਥੋਂ ਮੁੜ ਵਾਪਿਸ ਆ

ਜਾਏਗਾ। ਕਿਉਂਕਿ ਇਹ ਸਦੀਵੀਂ ਨਹੀਂ ਹਨ।

ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥
ਕੁਲ ਜਨ ਮਧੇ ਮਿਲੌ ਸਾਰਗਪਾਨਰੇ ॥
ਕਰਮ ਕਰਿ ਕੰਲਕੁ ਮਫੀਟਸਿ ਰੀ ॥੧॥

ਚੰਦਰਮਾ, ਸ਼ਿਵ ਜੀ ਦੇ ਮੱਥੇ ਉਤੇ ਵੱਸਦਾ ਹੈ, ਨਿਤ ਗੰਗਾ ਵਿਚ ਇਸ਼ਨਾਨ ਕਰਦਾ ਤੇ ਉਸ ਦੀ ਕੁਲ ਵਿਚ ਵਿਸ਼ਨੂੰ ਜੀ ਨੇ ਕ੍ਰਿਸ਼ਨ ਰੂਪ ਧਾਰ ਕੇ ਜਨਮ ਲਿਆ। ਤੇਰੇ ਕਲੰਕ ਨਾਹ ਧੋ ਸਕੇ।

ਬਿਵਸ ਕਾ ਦੀਪਕੁ ਸਵਾਮੀ ਤਾਚੇ ਰੇ ਸੁਆਰਥੀ ॥
ਪੰਖੀ ਰਾਇ ਗਰੁੜ ਤਾਚੇ ਬਾਧਵਾ ॥
ਕਰਮ ਕਰਿ ਅਰੁਣ ਪਿੰਗੁਲਾ ਰੀ ॥੨॥

ਆਪਣੇ ਕਰਮਾਂ ਕਰਕੇ ਅਰੁਣ ਪਿੰਗਲਾ ਹੀ ਰਿਹਾ, ਭਾਵੇਂ ਸਾਰੇ ਜਗਤ ਨੂੰ ਚਾਨਣ ਦੇਣ ਵਾਲਾ ਸੂਰਜ ਉਸਦਾ ਸੁਆਮੀ ਹੈ, ਉਸ ਸੂਰਜ ਦਾ ਉਹ ਰਥਵਾਹੀ ਹੈ ਤੇ ਪੰਛੀਆਂ ਦਾ ਰਾਜਾ ਗਰੁੜ ਉਸ ਦਾ ਰਿਸ਼ਤੇਦਾਰ ਹੈ। ਉਸ ਦਾ ਪਿੰਗਲਾ ਪਨ ਦੂਰ ਨ ਕਰ ਸਕੇ।

ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ
ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ ॥
ਕਰਮ ਕਰਿ ਕਪਾਲੁ ਮਫੀਟਸਿ ਰੀ ॥੩॥

ਬ੍ਰਹਮ ਹਤਿਆ ਦੇ ਕੀਤੇ ਕਰਮਾਂ ਅਨੁਸਾਰ, ਸ਼ਿਵ ਜੀ ਦੇ ਹੱਥ ਨਾਲੋਂ ਖੋਪਰੀ ਨਾਹ ਲਹਿ ਸਕੀ, ਭਾਵੇਂ ਸ਼ਿਵਜੀ ਸਾਰੇ ਜਗਤ ਦਾ ਨਾਥ ਸਮਝਿਆ ਜਾਂਦਾ ਹੈ, ਅਨੇਕਾਂ ਪਾਪ ਦੇ ਨਾਸ਼ ਕਰਨ ਵਾਲਾ ਹੈ, ਪਰ ਉਹ ਹਰੇਕ ਤੀਰਥ ਤੇ ਭਟਕਦਾ ਰਿਹਾ, ਤਾਂ ਵੀ ਉਸ ਖੋਪਰੀ ਤੋਂ ਖਲਾਸੀ ਨਹੀਂ ਸੀ ਹੁੰਦੀ। ਬ੍ਰਹਮਾ ਆਪਣੀ ਹੀ ਧੀ ਤੇ ਮੋਹਿਤ ਹੋ ਗਿਆ ਸੀ-ਸ਼ਿਵ ਜੀ ਨੇ ਬ੍ਰਹਮਾ ਦਾ ਸਿਰ ਲਾਹ ਦਿੱਤਾ-ਖੋਪਰੀ ਹੱਥ ਨਾਲ ਚੰਬੜ ਗਈ।

ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ ਸਿਖਰਿ ਸੁਨਾਗਰ ਨਦੀ ਚੇ ਨਾਥੰ॥
ਕਰਮ ਕਰਿ ਖਾਰ ਮਫੀਟਸਿ ਰੀ ॥੪॥

ਸਮੁੰਦਰ ਰਿੜਕਨ ਸਮੇਂ-ਸਮੁੰਦਰ ਵਿਚੋਂ, ਅੰਮ੍ਰਿਤ, ਚੰਦਰਮਾ, ਕਾਮਧੇਨ, ਲਛਮੀ, ਕਲਪ-ਰੁੱਖ, ਸਤ-ਮੂੰਹਾ ਘੋੜਾ-ਧਨੰਤਰੀ ਵੈਦ ਚੌਦਾਂ ਰਤਨ ਨਿਕਲੇ

ਸਨ ਤੇ ਨਦੀਆਂ ਦਾ ਨਾਥ ਹੈ ਸਮੁੰਦਰ-ਆਪਣੇ ਕੀਤੇ ਕਰਮਾਂ ਅਨੁਸਾਰ ਖਾਰਾਪਨ ਨਹੀਂ ਹਟ ਸਕਿਆ ।

ਦਾਧੀਲੇ ਲੰਕਾ ਗੜੁ ਉਪਾੜੀ ਲੇ ਰਾਵਣ ਬਣੁ
ਸਲਿ ਬਿਸਲਿ ਆਣਿ ਤੋਖੀਲੇ ਹਰੀ ॥
ਕਰਮ ਕਰਿ ਕਛਉਟੀ ਮਫੀਟਸਿਰੀ ॥੫॥

ਹਨੂੰਮਾਨ ਨੇ ਸ੍ਰੀ ਰਾਮ ਚੰਦਰ ਜੀ ਦੀ ਖਾਤਰ ਲੰਕਾ ਦਾ ਕਿਲ੍ਹਾ ਸਾੜਿਆ ਸੀ, ਰਾਵਣ ਦਾ ਬਾਗ ਉਜਾੜਿਆ ਸੀ, ਲਛਮਣ ਲਈ ਸੱਲ ਦੂਰ ਕਰਨ ਵਾਲੀ ਬੂਟੀ ਲਿਆ ਕੇ ਰਾਮ ਚੰਦਰ ਜੀ ਨੂੰ ਪ੍ਰਸੰਨ ਕੀਤਾ ਸੀ । ਆਪਣੇ ਕੀਤੇ ਕਰਮਾਂ ਅਨੁਸਾਰ, ਹਨੂੰਮਾਨ ਦੇ ਭਾਗਾਂ ਵਿਚੋਂ ਨਿੱਕੀ ਜਿਹੀ ਕੱਛ ਨਾਹ ਹਟ ਸਕੀ।

**ਪਿਛਲਾ ਕੋਈ ਕੀਤਾ ਕਰਮ, ਵਾਹਿਗੁਰੂ ਦੀ ਬਖਸ਼ਸ ਤੋਂ ਬਗੈਰ ਨਹੀਂ ਹਟ ਸਕਦਾ । ਕੋਈ ਦੇਵੀ ਦੇਵਤਾ ਪਿਛਲੇ ਕਰਮ ਨਹੀਂ ਧੋ ਸਕਦਾ, ਕੋਈ ਗੁਰੂ ਨਹੀਂ ਧੋ ਸਕਦਾ, ਕੋਈ ਤੀਰਥ ਨਹੀਂ ਧੋ ਸਕਦਾ, ਸਿਰਫ ਤੇ ਸਿਰਫ ਵਾਹਿਗੁਰੂ ਦਾ ਅੰਮ੍ਰਿਤ ਤੇ ਵਾਹਿਗੁਰੂ ਸਿਮਰਨ ਧੋ ਸਕਦਾ ਹੈ ।**

ਟੋਡੀ ਮਹਲਾ ੫ ॥
ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥ ਰਹਾਉ ॥

ਹੇ ਭਾਈ ! ਆਪਣੇ ਜੀਵਨ-ਮਨੋਰਥ ਨੂੰ ਸਮਝਣ ਤੋਂ ਬਗੈਰ, ਮਨੁੱਖ ਜਗਤ ਵਿਚ ਵਿਅਰਥ ਆਇਆ ਹੀ ਸਮਝੋ (ਕੀ ਕਰਨ ਆਇਆ, ਕਲ ਮਰ ਜਾਣਾ ਹੈ, ਆਪਣੇ ਆਪ ਨੂੰ ਨਾ ਜਾਣਿਆ ਮੈਂ ਕੌਣ ਹਾਂ ਕੀ ਕਰਨ ਆਇਆ ਹਾਂ) ਅਨੇਕਾਂ ਸ਼ਿੰਗਾਰ ਦੀਆਂ ਬਨਾਵਟਾਂ ਕਰਦਾ ਹੈ ਤਾਂ ਇਉਂ ਹੀ ਹੈ ਜਿਵੇਂ ਮੁਰਦੇ ਤੇ ਕਪੜੇ ਪਾਏ ਜਾ ਰਹੇ ਹਨ।

**ਪਰ ਰੱਬ ਬਾਰੇ ਸਮਝਾਏ ਕੌਣ ? ਬਾਬੇ ਨਾਨਕ ਤੋਂ ਬਗੈਰ ਰੱਬ ਨੂੰ ਜਾਣਦਾ ਹੀ ਕੋਈ ਨਹੀਂ ਤੇ ਕੋਈ ਜਾਣ ਵੀ ਨਹੀਂ ਸਕਦਾ । ਤੁਸੀਂ ਕੋਈ ਜਾਣਦੇ ਹੋ ਆਓ ਸਾਨੂੰ ਸਮਝਾਓ, ਕਿਵੇਂ ਜਾਣਦੇ ਹੋ ? ਤੁਸੀਂ ਤਾਂ ਪੰਜ ਭੂਤਕ ਮਿੱਟੀ ਦੇ ਪੁਤਲੇ ਹੋ ।**

ੴ ਸਤਿ ਗੁਰਪ੍ਰਸਾਦਿ ॥ ਸੂਹੀ ਮਹਲਾ ੧ ਘਰ ੭ ॥
ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥

ਜੋਗੁ ਨ ਮੁੰਦੀ ਮੂੰਡਿ ਮੁਡਾਇਐ ॥

ਜੋਗੁ ਨ ਸਿੰਙੀ ਵਾਈਐ ॥

ਗੋਦੜੀ ਪਹਿਨਣ ਨਾਲ ਰੱਬ ਨਾਲ ਮਿਲਾਪ ਨਹੀਂ ਹੁੰਦਾ। ਡੰਡਾਂ ਹੱਥ ਵਿਚ ਫੜ ਲੈਣ ਨਾਲ ਮਿਲਾਪ ਨਹੀਂ ਹੁੰਦਾ ਸਰੀਰ ਤੇ ਸੁਆਹ ਮੱਲ ਲਈਏ ਤਾਂ ਰੱਬ ਨਹੀਂ ਮਿਲ ਜਾਂਦਾ। ਕੰਨਾਂ ਵਿਚ ਮੁੰਦਰਾਂ ਪਾਇਆਂ ਰੱਬ ਨਹੀਂ ਮਿਲ ਜਾਂਦਾ। ਸਿੰਙੀ ਵਜਾਇਆ ਵੀ ਰੱਬ ਨਹੀਂ ਮਿਲ ਜਾਂਦਾ। ਸਿਰ ਮਨਾਉਣ ਨਾਲ ਰੱਬ ਨਹੀਂ ਮਿਲ ਜਾਂਦਾ।

ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥

ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥

ਬਾਹਿਰ ਮੜ੍ਹੀ-ਮਸਾਣਾਂ ਵਿਚ ਰਿਹਾ ਰੱਬ ਨਹੀਂ ਮਿਲ ਜਾਂਦਾ-ਖਾਲੀ ਸਮਾਧੀ ਲਾਇਆਂ ਵੀ ਨਹੀਂ ਮਿਲਦਾ (ਸਮਾਧੀ ਕਿਸ ਨਾਲ ਲਾ ਰਿਹਾ ਹੈ-ਸੁਰਤੀ ਕਿਵੇਂ ਤੇ ਕਿਸ ਨਾਲ ਜੋੜ ਰਿਹਾ ਹੈ) ਜੇ ਦੇਸ ਪਰਦੇਸ ਭੌਂਦੇ ਰਹੀਐ ਤਾਂ ਰੱਬ ਨਾਲ ਮਿਲਾਪ ਨਹੀਂ ਹੋ ਜਾਂਦਾ। ਤੀਰਥ ਤੇ ਇਸ਼ਨਾਨ ਕੀਤਿਆਂ ਰੱਬ ਨਹੀਂ ਮਿਲ ਜਾਂਦਾ।

ਸੂਹੀ ਮਹਲਾ ੫ ॥

ਘਰ ਮਹਿ ਠਾਕੁਰੁ ਨਦਰਿ ਨ ਆਵੈ ॥

ਗਲ ਮਹਿ ਪਾਹਣੁ ਲੈ ਲਟਕਾਵੈ ॥੧॥

ਹਿਰਦੇ ਘਰ-ਦਸਮ-ਦੁਆਰ ਵਿਚ ਮਾਲਕ-ਪ੍ਰਭੂ ਨਜ਼ਰ ਨਹੀਂ ਆਉਂਦਾ, ਪੱਥਰ ਦੀ ਮੂਰਤੀ ਗੱਲ ਵਿਚ ਲਟਕਾਈ ਫਿਰਦਾ ਹੈ।

ਜਿਸੁ ਪਾਹਣ ਕਉ ਠਾਕੁਰੁ ਕਹਤਾ ॥

ਓਹੁ ਪਾਹਣੁ ਲੈ ਉਸ ਕਉ ਡੁਬਤਾ ॥੨॥ (੭੩੯)

ਸਾਕਤ, ਜਿਸ ਪੱਥਰ ਨੂੰ ਰੱਬ ਆਖਦਾ ਹੈ, ਉਹੀ ਪੱਥਰ ਇਸ ਨੂੰ ਨਰਕਾਂ ਵਿਚ ਲੈ ਜਾਂਦਾ ਹੈ।

ਗੁਨਹਗਾਰ ਲੂਣ ਹਰਾਮੀ ॥

ਪਾਹਣ ਨਾਵ ਨ ਪਾਰ ਗਿਰਾਮੀ ॥੩॥

ਹੇ ਪਾਪੀ ! ਅਕ੍ਰਿਤਘਣ-ਹਰਾਮੀਆਂ ! ਪੱਥਰ ਤੈਨੂੰ ਪਾਰ ਨਹੀਂ ਲੰਘਾ ਸਕਦਾ।

ਬੇਦ ਕਤੇਬ ਸ੍ਰਿਮ੍ਰਿਤਿ ਸਭਿ ਸਾਸਤ ਇਨ੍ਹ ਪੜਿਆ ਮੁਕਤਿ ਨ ਹੋਈ ॥

ਕਤੇਬ : ਸ਼ਾਮੀ ਮਤਾਂ ਦੇ ਧਰਮ-ਪੁਸਤਕ : ਕੁਰਾਨ-ਅੰਜੀਲ, ਜ਼ੰਬੂਰ, ਤੌਰੇਤ।

ਹਿੰਦੂ ਮਤ ਦੇ ਪੁਸਤਕ ਬੇਦ ਪੁਰਾਨ ਸਿਮਰਤੀਆਂ ਤੇ ਸ਼ਾਮੀ ਮਤਾਂ ਦੇ ਪੁਸਤਕ ਪੜ੍ਹਨ ਨਾਲ ਮੁਕਤੀ ਨਹੀਂ ਮਿਲਦੀ ।

ਬਿਲਾਵਲੁ ਮਹਲਾ ੪ ॥

ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਉਪਦੇਸੁ ਚਹੁ ਵਰਨਾ ਕਉ ਸਾਝਾ ॥

ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ ॥

ਰੱਬ ਦਾ ਉਪਦੇਸ਼ ਸਾਰਿਆਂ ਨੂੰ ਸਾਂਝਾ ਹੈ, ਕੋਈ ਵੀ ਵਾਹਿਗੁਰੂ ਨਾਮ ਜਪ ਕੇ ਦੇਖ ਲਏ-ਅੰਮ੍ਰਿਤ ਛੱਕ ਕੇ । ਤੇਰਾ ਉਪਦੇਸ਼ ਹੀ ਸਾਂਝਾ ਨਹੀਂ-ਬੰਦੇ ਨੂੰ ਜਨੇਊ ਪਾਉਂਦਾ ਹੈ-ਔਰਤ ਪਾਉਂਦੀ ਹੀ ਨਹੀਂ, ਸ਼ੂਦਰ ਨੂੰ ਪਾਂਦਾ ਹੀ ਨਹੀਂ। ਬੰਦਾ ਸੁਨੰਤ ਕਰਦਾ ਹੈ-ਔਰਤ ਕੀ ਕਰੇ । ਔਰਤ ਮਸਜਿਦ ਵਿਚ ਜਾ ਹੀ ਨਹੀਂ ਸਕਦੀ । ਰੱਬ ਦਾ ਨਾਮ ਨਹੀਂ ਲੈ ਸਕਦੀ, ਕਿਰਪਾ ਤਾਂ ਸੰਗਤਿ ਵਿਚ ਹੁੰਦੀ ਹੈ ।

ਨਾਮਦੇਵ ਗੋਂਡ ॥

ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥

ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥੧॥

ਹੇ ਪਾਂਡੇ ! ਤੇਰੀ ਗਾਇਤ੍ਰੀ ਗਾਂ ਬਣ ਕੇ ਇਕ ਲੋਧੇ ਜੱਟ ਦੀ ਪੈਲੀ ਖਾਣ ਲੱਗ ਪਈ, ਜੱਟ ਨੇ ਸੋਟਾ ਲੈ ਕੇ ਲੱਤ ਤੋੜ ਦਿੱਤੀ । ਤੂੰ ਉਸ ਦਾ ਪਾਠ ਕਰਦਾ ਹੈ-ਉਸ ਦੀ ਆਪਣੀ ਲੱਤ ਟੁੱਟੀ ਪਈ ਹੈ ਤੇਰਾ ਕੀ ਵਿਸਾਰੇਗੀ ?

ਪਾਂਡੇ ਤੁਮਰਾ ਮਹਾ ਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆਥਾ ॥

ਮੋਦੀ ਕੇ ਘਰ ਖਾਣਾ ਪਾਕਾ ਵਾਕਾ ਲੜਕਾ ਮਾਰਿਆਥਾ ॥੨॥

ਹੇ ਪਾਂਡੇ ! ਤੂੰ ਸ਼ਿਵਜੀ ਨੂੰ ਬਹੁਤ ਕ੍ਰੋਧੀ ਆਖਦਾ ਹੈ । ਸ਼ਿਵ ਜੀ ਦਾ ਕਿਸੇ ਭੰਡਾਰੀ ਦੇ ਘਰ ਭੋਜਨ ਤਿਆਰ ਹੋਇਆ, ਸ਼ਿਵ ਨੂੰ ਚਿੱਟੇ ਬਲਦ ਤੇ ਚੜ੍ਹਿਆ ਜਾਂਦਾ ਵੇਖਿਆ, ਭੋਜਨ ਪਸੰਦ ਨ ਆਇਆ, ਉਸ ਦਾ ਮੁੰਡਾ ਮਾਰ ਦਿੱਤਾ । ਤੇਰਾ ਵੀ ਮੁੰਡਾ ਮਰ ਜਾਏਗਾ-ਉਸ ਤੋਂ ਬਖਸ਼ਿਸ਼ ਕੀ ਲਏਂਗਾ ?

ਪਾਂਡੇ ਤੁਮਰਾ ਰਾਮ ਚੰਦੁ ਸੋ ਭੀ ਆਵਤ ਦੇਖਿਆ ਥਾ ॥

ਰਾਵਣ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩॥

ਹੇ ਪਾਂਡੇ ! ਤੂੰ ਰਾਮ ਚੰਦਰ ਦੀ ਪੂਜਾ ਕਰਦਾ ਹੈ । ਮੈਂ ਉਹ ਵੀ ਦੇਖਿਆ ਹੈ-ਉਸਦੀ ਰਾਵਣ ਨਾਲ ਲੜਾਈ ਹੋਈ ਕਿਉਂਕਿ ਉਹ ਆਪਣੀ ਵਹੁਟੀ ਗਵਾਈ ਬੈਠਾ ਸੀ । ਆਪਣੀ ਵਹੁਟੀ ਗਵਾਈ ਬੈਠਾ-ਤੇਰੀ ਵਹੁਟੀ ਕਿਵੇਂ ਲੱਭ ਕੇ ਦੇਵੇਗਾ-ਤੇਰਾ ਦੁੱਖ ਸੁਖ ਕਿਵੇਂ ਸੁਣੇਗਾ ਉਹ ਤਾਂ ਆਪ ਹੀ ਦੁਖੀ ਹੈ। ਗੁਰੂ ਦੁਖੀ ਨਹੀਂ ਹੁੰਦਾ ।

ਹਿੰਦੂ ਅੰਨਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥

ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥

ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥

ਹਿੰਦੂ ਦੋਵੇਂ ਅੱਖਾਂ ਗਵਾ ਬੈਠਾ ਹੈ ਅੰਨ੍ਹਾ ਹੈ-ਨਾ ਸਹੀ-ਅਸਲੀ ਗੁਰੂ ਦਾ ਪਤਾ ਹੈ ਨ ਰੱਬ ਦਾ । ਮੁਸਲਮਾਨ ਕਾਣਾ ਹੈ-ਇਕ ਰੱਬ ਨੂੰ ਮੰਨਦਾ ਹੈ ਪਰ ਗੁਰੂ ਦੀ ਸੋਝੀ ਨਹੀਂ । ਇਹਨਾਂ ਦੋਹਾਂ ਤੋਂ ਉਹੀ ਸਿਆਣਾ ਹੈ ਜਿਸ ਨੂੰ ਰੱਬ ਦਾ ਗਿਆਨ ਹੈ । ਮੈਂ ਮੰਦਰ ਤੇ ਮਸੀਤ ਨੂੰ ਪੂਜਦਾ ਹੀ ਨਹੀਂ-ਇੱਥੇ ਰੱਬ ਹੈ ਹੀ ਨਹੀਂ । ਤੁਹਾਨੂੰ ਦੋਹਾਂ ਨੂੰ ਰੱਬ ਦੀ ਸਮਝ ਹੀ ਨਹੀਂ । ਰੱਬ ਦਾ ਸਿਮਰਨ ਤੁਹਾਨੂੰ ਕਰਨਾ ਹੀ ਨਹੀਂ ਆਉਂਦਾ (ਨਾਮਦੇਵ)

ਗੌਂਡ ॥

ਭੈਰਉ ਭੂਤ ਸੀਤਲਾ ਧਾਵੈ ॥

ਖਰ ਬਾਹਨੁ ਉਹ ਛਾਰੁ ਉਡਾਵੈ ॥੧॥

ਜੋ ਮਨੁੱਖ-ਹਿੰਦੂ ਭੈਰੋਂ ਦੀ ਅਰਾਧਨਾ ਕਰਦਾ ਹੈ, ਕੀ ਮਿਲੇਗਾ-ਮਿਲਣਾ ਤਾਂ ਕੁਛ ਵੀ ਨਹੀਂ-ਵਧ ਤੋਂ ਵਧ ਭੈਰੋਂ ਵਰਗਾ ਭੂਤ ਬਣ ਜਾਏਗਾ ਜੋ ਸੀਤਲਾ ਨੂੰ ਅਰਾਧਦਾ ਹੈ, ਸੀਤਲਾ ਵਾਂਗ ਖੋਤੇ ਦੀ ਸਵਾਰੀ ਕਰਦਾ ਹੈ, ਖੋਤੇ ਵਾਂਗ ਸੁਆਹ ਹੀ ਉਡਾਉਂਦਾ ਹੈ ।

ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥

ਬਰਦ ਚਢੇ ਡਉਰੂ ਢਮਕਾਵੈ ॥੨॥

ਜੋ ਸ਼ਿਵ ਜੀ ਦਾ ਨਾਮ ਜਪਦੇ ਹਨ-ਕੀ ਮਿਲੇਗਾ-ਵਧ ਤੋਂ ਵਧ-ਬਲਦ ਤੇ ਚੜ੍ਹ ਕੇ ਡੰਮਰੂ ਵਜਾਉਂਦਾ ਰਹੇਗਾ ।

ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਅਉਤਰੈ ॥੩॥

ਜੋ ਮਨੁੱਖ ਪਾਰਬਤੀ ਦੀ ਪੂਜਾ ਕਰਦਾ ਹੈ, ਉਸ ਮਨੁੱਖ ਤੋਂ ਔਰਤ ਦਾ ਜਨਮ ਲੈਂਦਾ ਹੈ-ਪਾਰਬਤੀ ਵਰਗਾ। ਮੁਕਤੀ ਤਾਂ ਕੋਈ ਵੀ ਨਹੀਂ ਦੇ ਸਕਦਾ, ਮੁਕਤੀ ਦਾ ਦਾਤਾ ਤਾਂ ਸਿਰਫ ਤੇ ਸਿਰਫ ਬਾਬਾ ਹੈ ਬਾਬਾ।

ਤੂ ਕਹੀਅਤ ਹੀ ਆਦਿ ਭਵਾਨੀ ॥
ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥

ਹੇ ਭਵਾਨੀ ! ਤੂੰ ਸਭ ਦਾ ਮੂਲ ਅਖਵਾਂਦੀ ਹੈ, ਮੁਕਤੀ ਦੇਣ ਵੇਲੇ ਤੂੰ ਪਤਾ ਨਹੀਂ ਕਿਥੇ ਲੁਕੀ ਰਹਿੰਦੀ ਹੈ। ਦੇਵੀ ਦੇਵਤੇ ਸਭ ਜ਼ੀਰੋ ਹਨ, ਸਰੀਰ ਹੀ ਹਨ, ਥੌਹੜੇ ਚੰਗੇ ਸਰੀਰ, ਪਰ ਮਾਇਆ ਦੇ ਯਾਰ।

ਸਲੋਕ ਮਹਲਾ ੧ ॥

ਸਹੰਸਰ ਦਾਨ ਦੇ ਇੰਦ੍ਰ ਰੋਆਇਆ ॥ ਪਰਸ ਰਾਮੁ ਰੋਵੈ ਘਰਿ ਆਇਆ ॥
ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥
ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥
ਰੋਵੈ ਦਹਸਿਰੁ ਲੰਕ ਗਵਾਇ ॥ ਜਿਨਿ ਸੀਤਾ ਆਦੀ ਡਉਰੂ ਵਾਇ ॥
ਰੋਵਹਿ ਪਾਂਡਵ ਭਏ ਮਜੂਰ ॥ ਜਿਨ ਕੈ ਸੁਆਮੀ ਰਹਤ ਹਦੂਰਿ ॥
ਰੋਵੈ ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥
ਰੋਵਹਿ ਸੇਖ ਮਸਾਇਕ ਪੀਰ ॥ ਅੰਤਿ ਕਾਲਿ ਮਤ ਲਾਗੈ ਭੀੜ ॥
ਰੋਵਹਿ ਰਾਜੇ ਕੰਨ ਪੜਾਇ ॥ ਘਰਿ ਘਰਿ ਮਾਗਹਿ ਭੀਖਿਆ ਜਾਇ ॥
ਰੋਵਹਿ ਕਿਰਪਨ ਸੰਚਹਿ ਧਨੁ ਜਾਇ॥ ਪੰਡਿਤ ਰੋਵਹਿ ਗਿਆਨੁ ਗਵਾਇ ॥
ਬਾਲੀ ਰੋਵੈ ਨਾਹਿ ਭਤਾਰੁ ॥ ਨਾਨਕ ਦੁਖੀਆ ਸਭੁ ਸੰਸਾਰੁ ॥੧॥

ਤੂੰ ਕਿਸ ਨੂੰ ਪੂਜ ਰਿਹਾ ਹੈ ? ਇੰਦਰ ਨੂੰ ਹਜਾਰਾਂ ਭੱਗਾਂ ਹੋ ਗਈਆਂ ਸਨ ਸਰੀਰ ਤੇ-ਰੌਂਦਾ ਫਿਰਦਾ ਸੀ। ਪਰਸ ਰਾਮ ਰੌਂਦਾ ਘਰ ਆਇਆ ਜਦੋਂ ਉਸਦਾ ਬਲ ਖੋਹ ਲਿਆ। ਅਜੈ-ਰਾਮ ਚੰਦਰ ਦਾ ਦਾਦਾ ਸੀ-ਲਿੱਦ ਖਾਣੀ ਪਈ-ਰੌਂਦਾ ਸੀ ਰਾਮ ਰੋਇਆ-ਬਨਵਾਸ ਮਿਲ ਗਇਆ-ਸੀਤਾ ਚੁਕੀ ਗਈ-ਉਦੋਂ ਰੋਇਆ-ਲਛਮਣ ਮੂਰਛਤ ਹੋਇਆ, ਉਦੋਂ ਰੋਇਆ। ਰਾਵਣ ਰੋਇਆ-ਲੰਕਾ ਗਵਾ ਕੇ। ਜਿਸ ਨੇ ਸੀਤਾ ਚੁੱਕ ਲਿਆਂਦੀ ਸੀ-ਡਮਰੂ ਵਜਾ ਕੇ। ਪਾਂਡਵ ਰੋਏ-ਮਜ਼ਦੂਰੀ ਕਰਨੀ ਪਈ-ਉਹਨਾਂ ਦੇ ਮਾਲਕ ਕ੍ਰਿਸ਼ਨ ਵੀ ਬਚਾ ਨ ਸਕਿਆ।

ਜਨਮੇਜਾ ਰੋਇਆ-ਅਠਾਰਾਂ ਬ੍ਰਾਹਮਣ ਮਾਰ ਕੇ-ਕੋਹੜ ਨਾ ਗਿਆ-ਇਕ ਗਲਤੀ ਕੀਤੀ। ਸ਼ੇਖ-ਪੀਰ ਵੀ ਰੋਂਦੇ ਹਨ ਕਿਉਂਕਿ ਬਚਨ ਦਾ ਉਪਾਅ ਹੀ ਕੋਈ ਨਹੀਂ-ਸਾਰੇ ਨਰਕਾਂ ਵਿਚ ਜਾਣਗੇ। ਰਾਜੇ ਜੋਗੀ ਬਣ ਕੇ ਦੁੱਖੀ ਹੋਏ, ਜਦੋਂ ਘਰ ਘਰ (ਰਾਜੇ ਹੁੰਦੇ ਹੋਏ) ਜਾ ਕੇ ਭਿਖਿਆ ਮੰਗਦੇ ਹਨ। ਕੰਜੂਸ ਰੋਂਦਾ ਹੈ-ਪੰਡਿਤ ਰੋਂਦਾ ਹੈ। ਔਰਤ ਰੋਂਦੀ ਹੈ। ਸਾਰਾ ਸੰਸਾਰ ਹੀ ਦੁਖੀ ਹੈ। **ਸੁਖੀ ਕੌਣ ਹੈ ? ਜਿਸ ਨੂੰ ਅਗਲੀ ਸਦੀ ਵੀ ਸੁਖੀ ਦੁਨੀਆਂ ਦੀ ਸੋਝੀ ਹੈ-ਸਚਖੰਡ ਦੀ ਸੋਝੀ ਹੈ, ਜਿਸ ਨੂੰ ਵਿਸ਼ਵਾਸ ਹੈ ਮੈਂ ਉਥੇ ਜਾਣਾ ਹੈ। ਅਗਲੀ ਸੁਖੀ ਸਦੀਵੀਂ ਦੁਨੀਆ ਬਾਬੇ ਨਾਨਕ ਨੇ ਬਣਾਈ ਹੈ।**

**ਰਾਮਕਲੀ ਘਰੁ ੨ ॥**
**ਬਨਾਰਸੀ ਤਪੁ ਕਰੈ ਉਲਟਿ ਤੀਰਥ**
**ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ ॥**
**ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ**
**ਰਾਮ ਨਾਮ ਸਰਿ ਤਊ ਨ ਪੂਜੈ ॥੧॥**

ਜੇ ਕੋਈ ਮਨੁੱਖ ਕਾਸ਼ੀ ਜਾ ਕੇ ਉਲਟਾ ਹੋ ਕੇ ਤਪ ਕਰੇ, ਤੀਰਥਾਂ ਤੇ ਸਰੀਰ ਤਿਆਗੇ, ਧੂਣੀਆਂ ਦੀ ਅੱਗ ਵਿਚ ਸੜੇ-ਲੰਬੀ ਉਮਰ ਕਰ ਲਵੇ, ਜੇ ਕੋਈ ਅਸਮੇਧ ਜਗ ਕਰੇ-ਲੁੱਕ ਕੇ ਸੋਨਾ ਦਾਨ ਕਰੇ ਤਾਂ ਵੀ ਵਾਹਿਗੁਰੂ ਨਾਮ ਜਪਨ ਦੇ ਬਰਾਬਰ ਨਹੀਂ।

**ਗੰਗਾ ਜਉ ਗੋਦਾਵਰਿ ਜਾਈਐ ॥**
**ਕੁੰਭਿ ਜਉ ਕੇਦਾਰ ਨਾਈਐ ਗੋਮਤੀ ਸਹਸ ਗਊ ਦਾਨੁ ਕੀਜੈ ॥**
**ਕੋਟਿ ਜਉ ਤੀਰਥ ਕਰੈ, ਤਨ ਜਉ ਹਿਵਾਲੇ ਗਾਰੈ,**
**ਰਾਮ ਨਾਮ ਸਰਿ ਤਊ ਨ ਪੂਜੈ ॥੨॥**

ਕੁੰਭ ਦੇ ਮੇਲੇ ਤੇ ਜਾਈਏ, ਗੰਗਾ ਜਾਂ ਗੋਦਾਵਰੀ ਤੀਰਥ ਤੇ ਨਹਾਈਏ, ਕੇਦਾਰ ਤੀਰਥ ਤੇ ਇਸ਼ਨਾਨ ਕਰੀਏ, ਗੋਮਤੀ ਨਦੀ ਦੇ ਕੰਢੇ ਹਜ਼ਾਰ ਗਊਆਂ ਦਾ ਦਾਨ ਕਰੀਏ। ਜੇ ਕੋਈ ਕਰੋੜਾਂ ਵਾਰੀ ਤੀਰਥ ਯਾਤਰਾ ਕਰੇ ਜਾਂ ਆਪਣਾ ਸਰੀਰ ਹਿਮਾਲੈ ਪਰਬਤ ਦੀ ਬਰਫ ਵਿਚ ਗਾਲ ਦੇਵੇ, ਤਾਂ ਵੀ ਇਹ ਸਾਰੇ ਕੰਮ ਵਾਹਿਗੁਰੂ ਨਾਮ ਜਪਨ ਦੀ ਬਰਾਬਰੀ ਨਹੀਂ ਕਰ ਸਕਦੇ।

**ਅਸੁ ਦਾਨੁ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ**

ਐਸੋ ਦਾਨੁ ਨਿਤ ਨਿਤਹਿ ਕੀਜੈ ॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰ ਕੰਚਨ ਦੀਜੈ,
ਰਾਮ ਨਾਮ ਸਰਿ ਤਊ ਨ ਪੂਜੈ ॥੩॥

ਜੇ ਘੋੜੇ ਦਾਨ ਕਰ ਦਈਏ, ਹਾਥੀ ਦਾਨ ਕਰ ਦੇਈਏ, ਸੇਜ ਦਾਨ ਕਰੀਏ, ਵਹੁਟੀ ਦਾਨ ਕਰ ਦੇਈਏ, ਸਾਰੀ ਜ਼ਮੀਨ ਦਾਨ ਕਰ ਦੇਈਏ, ਜੇ ਸਦਾ ਹੀ ਅਜੇਹਾ ਕੋਈ ਦਾਨ ਕਰਦੇ ਰਹੀਏ, ਜੇ ਆਪਣਾ ਆਪ ਵੀ ਭੇਟ ਕਰ ਦੇਈਏ, ਜੇ ਆਪਣੇ ਬਰਾਬਰ ਸੋਨਾ ਤੋਲ ਕੇ ਦਾਨ ਕਰ ਦੇਈਏ ਤਾਂ ਵੀ ਵਾਹਿਗੁਰੂ ਨਾਮ ਦੀ ਬਰਾਬਰੀ ਨਹੀਂ ਹੋ ਸਕਦੀ।

ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ
ਦੋਸੁ ਨਿਰਮਲ ਨਿਰਬਾਣ ਪਦੁ ਚੀਨਿ ਲੀਜੈ ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ
ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥

ਜੇਹੜੇ ਅਜੇਹੇ ਕੰਮ ਕਰਦੇ ਰਹਿੰਦੇ ਹਨ ਪਰ ਵਾਹਿਗੁਰੂ ਨਾਮ ਨਹੀਂ ਸਿਮਰਦੇ, ਫਿਰ ਮਨ ਵਿਚ ਗਿਲ੍ਹਾ ਨਾ ਕਰਨਾ, ਜਮਾਂ ਨੂੰ ਦੋਸ਼ ਨ ਦੇਣਾ ਕਿ ਮੈਨੂੰ ਨਰਕਾਂ ਵਿਚ ਲਿਜਾਣ ਲਈ ਕਿਉਂ ਆ ਗਏ ? ਇਹਨਾਂ ਕੰਮਾਂ ਨੇ ਜਮਾਂ ਤੋਂ ਖਲਾਸੀ ਨਹੀਂ ਕਰਨੀ-ਨਰਕਾਂ ਤੋਂ ਬਚਾਓ ਨਹੀਂ ਹੋਣਾ। ਪਵਿੱਤਰ ਵਾਸ਼ਨਾ ਰਹਿਤ ਵਾਹਿਗੁਰੂ ਨੂੰ ਪਛਾਣ। ਨਾਮਦੇਵ ਆਖਦਾ ਹੈ, ਅੰਮ੍ਰਿਤ-ਰਸ ਪੀ। ਇਹ ਨਾਮ ਅੰਮ੍ਰਿਤਰਸ ਹੀ ਮੇਰੇ ਲਈ ਰਾਮਚੰਦਰ ਹੈ ਜੋ ਦਸਰਤ ਦਾ ਪੁੱਤਰ ਹੈ।

**"ਬਾਬੇ ਨਾਨਕ ਤੋਂ ਬਗੈਰ ਅਰਬਾਂ ਸਾਲਾਂ ਦੀਆਂ ਨਰਕਾਂ ਹੀ ਨਰਕਾਂ ਹਨ-ਹੋਰ ਕੁਛ ਵੀ ਨਹੀਂ।"**

ਭੈਰਉ ॥ ਕਬੀਰ ॥
ਮੈਲਾ ਬ੍ਰਹਮਾ ਮੈਲਾ ਇੰਦੁ ॥ ਰਵਿ ਮੈਲਾ, ਮੈਲਾ ਹੈ ਚੰਦੁ ॥੧॥

ਬ੍ਰਹਮਾ ਵੀ ਮੈਲਾ ਹੈ, ਇੰਦਰ ਵੀ ਮੈਲਾ ਹੈ, ਸੂਰਜ ਚੰਦਰਮਾ ਵੀ ਮੈਲੇ ਹਨ।

ਮੈਲਾ ਸਿਵ ਸੰਕਰਾ ਹਮੇਸ ॥
ਮੈਲਾ ਸਿਧ ਸਾਧਿਕ ਅਰੁ ਭੇਖ ॥੪॥

ਸਿਵ-ਸੰਕਰ-ਮਹੇਸ ਵੀ ਮੈਲੇ ਹਨ, ਸਿਧ ਸਾਧਿਕ ਤੇ ਭੇਖਾਧਾਰੀ ਸਾਧੂ ਸਭ

ਮੈਲੇ ਹਨ।

ਮੈਲੇ ਜੋਗੀ ਜੰਗਮ ਜਟਾ ਸਹੇਤਿ ॥

ਮੈਲੀ ਕਾਇਆ ਹੰਸ ਸਮੇਤਿ ॥੫॥

ਜੋਗੀ, ਜੰਗਮ, ਜਟਾਧਾਰੀ ਸਭ ਅਪਵਿੱਤਰ ਹਨ। ਇਹ ਸਰੀਰ ਵੀ ਮੈਲਾ ਹੈ ਤੇ ਜੀਵਾਤਮਾ ਵੀ ਮੈਲਾ ਹੈ। ਇਹਨਾਂ ਵਿਚੋਂ ਕੋਈ ਵੀ ਰੱਬ ਨੂੰ ਨਹੀਂ ਜਾਣਦਾ। ਪਵਿੱਤਰ ਉਹੀ ਹੈ ਜੋ ਰੱਬ ਨੂੰ ਜਾਣਦਾ ਹੈ।

ਭੈਰਉ ਮਹਲਾ ੫ ॥

ਵਰਤ ਨ ਰਹਉ ਨ ਮਹ ਰਮਦਾਨਾ ॥

ਤਿਸੁ ਸੇਵੀ ਜੋ ਰਖੈ ਨਿਦਾਨਾ ॥੧॥ (੧੧੩੬)

ਮੈਂ ਵਰਤ ਨਹੀਂ ਰਖਦਾ ਤੇ ਨ ਹੀ ਤੀਹ ਦਿਨਾਂ ਦੇ ਰੋਜ਼ੇ ਰਖਦਾ ਹਾਂ। ਉਸ ਨੂੰ ਸਿਮਰਦਾ ਹਾਂ, ਜੋ ਮਰਨ ਤੋਂ ਬਾਅਦ ਨਰਕਾਂ ਵਿਚ ਨਹੀਂ ਜਾਣ ਦੇਂਦਾ।

ਏਕੁ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ ਦੁਹਾਂ ਨੇਬੇਰਾ ॥੧॥

ਮੇਰਾ ਗੁਸਾਈ ਅੱਲਾ ਇਕ ਪ੍ਰਕਾਸ਼ ਵਾਹਿਗੁਰੂ ਹੈ। ਹਿੰਦੂ ਮੁਸਲਮਾਨ ਨਾਲੋਂ ਮੈਂ ਤੋੜ ਹੀ ਲਈ ਹੈ।

ਹਜ ਕਾਬੈ ਜਾਉ ਨ ਤੀਰਥ ਪੂਜਾ ॥

ਏਕੋ ਸੇਵੀ ਅਵਰੁ ਨ ਦੂਜਾ ॥੨॥

ਨਾ ਮੈਂ ਹਜ ਕਰਨ ਕਾਬੈ ਜਾਂਦਾ ਹਾਂ ਨਾ ਤੀਰਥਾਂ ਦੀ ਪੂਜਾ ਕਰਦਾ ਹਾਂ-ਕਿਸੇ ਦੇਵੀ ਦੇਵਤੇ ਦੀ ਪੂਜਾ ਨਹੀਂ ਕਰਦਾ। ਇਕ ਰੱਬ ਨੂੰ ਸਿਮਰਦਾ ਹਾਂ ਹੋਰ ਕਿਸੇ ਨੂੰ ਨਹੀਂ।

ਪੂਜਾ ਕਰਉ ਨ ਨਿਵਾਜ ਗੁਜਾਰਉ ॥

ਏਕ ਨਿਰੰਕਾਰ ਲੇ ਰਿਦੈ ਨਸਮਕਾਰਉ ॥੩॥

ਨਾ ਪੂਜਾ ਕਰਦਾ ਹਾਂ ਨਾ ਨਿਮਾਜ਼ ਪੜ੍ਹਦਾ ਹਾਂ, ਇਕ ਵਾਹਿਗੁਰੂ ਨੂੰ ਸਿਮਰਦਾ ਹਾਂ।

ਨ ਹਮ ਹਿੰਦੂ ਨ ਮੁਸਲਮਾਨ ॥

ਅਲਹ ਰਾਮ ਕੇ ਪਿੰਡੁ ਪਰਾਨ ॥੪॥

ਨ ਅਸੀ ਹਿੰਦੂ ਹਾਂ ਨ ਮੁਸਲਮਾਨ ਹਾਂ। ਅੱਲ੍ਹਾ ਰਾਮ ਦੇ ਇਹ ਸਰੀਰ ਤੇ ਪ੍ਰਾਨ ਹਨ।

ਮਹਲਾ ੫ ॥

ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥

ਜੋ ਪਾਥਰ ਕੀ ਪਾਂਈ ਪਾਇ ॥ ਤਿਸਕੀ ਘਾਲ ਅਜਾਂਈ ਜਾਇ ॥੧॥

ਜੋ ਪੱਥਰ ਦੀ ਮੂਰਤੀ ਨੂੰ ਰੱਬ ਆਖਦੇ ਹਨ, ਉਹਨਾਂ ਦੀ ਕੀਤੀ ਸੇਵਾ ਵਿਅਰਥ ਜਾਂਦੀ ਹੈ । ਜੋ ਪਥਰ ਦੀ ਮੂਰਤੀ ਦੇ ਪੈਰੀ ਪੈਂਦੇ ਹਨ ਉਹਨਾਂ ਦੀ ਮਿਹਨਤ ਅਜਾਈਂ ਚਲੀ ਜਾਂਦੀ ਹੈ ।

ਅੰਤਰਿ ਦੇਉ ਨ ਜਾਨੈ ਅੰਧੁ ॥

ਭ੍ਰਮ ਕਾ ਮੋਹਿਆ ਪਾਵੈ ਫੰਧੁ ॥

ਨਾ ਪਾਥਰ ਬੋਲੈ ਨਾ ਕਿਛੁ ਦੇਇ ॥

ਫੋਕਟ ਕਰਮ ਨਿਹਫਲ ਹੈ ਸੇਵ ॥੨॥

ਅੰਨ੍ਹਾ ਮੂਰਖ ਆਪਣੇ ਅੰਦਰ ਵਸਦੇ ਰੱਬ ਨੂੰ ਪਛਾਣਦਾ ਨਹੀਂ, ਭਰਮ ਦਾ ਮਾਰਿਆ ਹੋਇਆ ਹੋਰ ਹੋਰ ਜਾਲ ਵਿਛਾਉਂਦਾ ਹੈ । ਇਹ ਪੱਥਰ ਨਾ ਕੁਛ ਬੋਲਦਾ ਹੈ, ਨਾ ਹੀ ਕੁਛ ਦੇ ਸਕਦਾ ਹੈ । ਪੱਥਰ ਪੂਜ ਦੇ ਸਾਰੇ ਕੰਮ ਵਿਅਰਥ ਹਨ-ਕੋਈ ਫਾਇਦਾ ਹੀ ਨਹੀਂ ।

ਜੇ ਮਿਰਤਕ ਕਉ ਚੰਦਨੁ ਚੜਾਵੈ ॥

ਉਸ ਤੇ ਕਹਹੁ ਕਵਨ ਫਲ ਪਾਵੈ ॥

ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥

ਤਾਂ ਮਿਰਤਕ ਕਾ ਕਿਆ ਘਟਿ ਜਾਈ ॥੩॥

ਜੇ ਮੁਰਦੇ ਸਰੀਰ ਨੂੰ ਚੰਦਨ ਲਾ ਦੇਵੇ, ਉਸ ਮੁਰਦੇ ਨੂੰ ਕੋਈ ਫਲ ਨਹੀਂ ਮਿਲ ਸਕਦਾ । ਜੇ ਮੁਰਦੇ ਸਰੀਰ ਨੂੰ ਵਿਸ਼ਟਾ ਵਿਚ ਰੋਲ ਦੇਵੇ ਤਾਂ ਵੀ ਮੁਰਦੇ ਦਾ ਕੋਈ ਵਿਗਾੜ ਨਹੀਂ ਹੋ ਸਕਦਾ-ਪੱਥਰ ਮੁਰਦਾ ਹੈ । ਪੱਥਰ ਪੂਜ ਕੇ ਬਹੁਤ ਜੀਵਨ ਨਰਕਾਂ ਵਿਚ ਤਬਾਹ ਹੋ ਗਏ ਹਨ । ਸੁਖੀ ਸਿਰਫ ਭਗਤ ਹੀ ਹਨ।

ਬਸੰਤੁ ਮਹਲਾ ੩ ਤੀਜਾ ॥

ਬਸਤ ਉਤਾਰਿ ਦਿਗੰਬਰੁ ਹੋਗੁ ॥

ਜਟਾ ਧਾਰਿ ਕਿਆ ਕਮਾਵੈ ਜੋਗੁ ॥

ਮਨੁ ਨਿਰਮਲੁ ਨਹੀ ਦਸਵੈ ਦੁਆਰ ॥

ਭ੍ਰਮਿ ਭ੍ਰਮਿ ਆਵੈ ਮੂੜਾ ਵਾਰੋ ਵਾਰ ॥੧॥

ਜੇ ਕੋਈ ਮਨੁੱਖ ਕੱਪੜੇ ਉਤਾਰ ਕੇ ਨਾਂਗਾ ਸਾਧੂ ਬਣ ਜਾਏ (ਤਾਂ ਵੀ ਵਿਅਰਥ ਹੀ ਉਦੱਮ ਹੈ) ਜਟਾ ਧਾਰ ਕੇ ਕੋਈ ਰੱਬ ਦਾ ਮਿਲਾਪ ਨਹੀਂ ਹੁੰਦਾ। ਪ੍ਰਾਣਯਾਮ ਨਾਲ ਮਨ ਪਵਿੱਤਰ ਨਹੀਂ ਹੁੰਦਾ। ਮੂਰਖ ! ਬਾਰ ਬਾਰ ਜੂਨਾਂ ਵਿਚ ਭਟਕਦਾ ਹੈ।

ਸਿਮ੍ਰਿਤਿ ਸਾਸਤ੍ਰ ਕਰਹਿ ਵਖਿਆਣ ਨਾਦੀ ਬੇਦੀ ਪੜਹਿ ਪੁਰਾਣ ॥
ਪਾਖੰਡ ਦ੍ਰਿਸਟਿ ਮਨਿ ਕਪਟੁ ਕਮਾਹਿ ॥
ਤਿਨ ਕੈ ਰਮਈਆ ਨੇੜਿ ਨਾਹਿ ॥੨॥

ਸਿਮਰਤੀਆਂ ਸਾਸਤਰ ਪੜ੍ਹਦੇ ਸੁਣਾਂਦੇ ਹਨ, ਜੋਗੀ ਨਾਦ ਵਜਾਂਦੇ ਹਨ, ਪੰਡਿਤ ਵੇਦ ਪੜ੍ਹਦੇ ਹਨ, ਕੋਈ ਪੁਰਾਨ ਪੜ੍ਹਦੇ ਹਨ, ਪਰ ਉਹਨਾਂ ਦੀ ਨਿਗਾਹ ਪਾਖੰਡੀ ਹੈ, ਮਨ ਵਿਚ ਖੋਟ ਕਮਾਂਦੇ ਹਨ। ਰੱਬ ਅਜੇਹੇ ਬੰਦਿਆਂ ਦੇ ਨੇੜੇ ਨਹੀਂ ਢੁੱਕਦਾ।

ਸਲੋਕ ਮਹਲਾ ੧ ॥
ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ॥
ਜਿਨਿ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ ॥
ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ ॥੧॥

ਕਲਿ-ਕਲਜੁਗ-ਵਿਕਾਰੀ ਜੁਗ-ਰੱਬ ਤੋਂ ਵਿਛੜੇ ਹੋਏ। ਕੁਤੇ ਮੁਹੀ-ਕੁੱਤੇ ਦੇ ਮੂੰਹ ਵਾਲੀ-ਕੁੱਤੇ ਵਾਂਗ ਖਾਣ ਦਾ ਹਲਕਾ ਲੱਗਾ ਹੋਵੇ। ਮੁਰਦਾਰ-ਹਰਾਮ-ਵੱਢੀ ਆਦਿਕ ਹਰਾਮ ਚੀਜ਼। ਮੰਦੀ ਸੋਇ-ਬਦਨਾਮੀ। ਖਾਜੁ-ਮਨ ਭਾਉਂਦਾ ਖਾਣ। ਰੱਬ ਤੋਂ ਵਿਛੁੜੀ ਹੋਈ ਲੁਕਾਈ ਨੂੰ ਕੁੱਤੇ ਵਾਂਗ ਖਾਣ ਦਾ ਹਲਕ ਲੱਗਾ ਰਹਿੰਦਾ ਹੈ ਤੇ ਵੱਢੀ ਤੇ ਹਰਾਮ ਚੀਜ਼ ਇਸ ਦਾ ਮਨ ਭਾਉਂਦਾ ਖਾਣਾ ਹੋ ਗਿਆ ਹੈ, ਜਿਵੇਂ ਕੁੱਤੇ ਦਾ ਮਨ ਭਾਉਂਦਾ ਖਾਣਾ ਮੁਰਦਾਰ ਹੈ, ਇਹ ਲੋਕਾਈ ਸਦਾ ਝੂਠ ਬੋਲਦੀ ਹੈ, ਮੁਰਦਾਰ ਖਾਂਦੇ ਕੁੱਤੇ ਵਾਂਗ ਭਉਂਕ ਰਹੀ ਹੈ, ਇਸਦੇ ਅੰਦਰੋਂ ਰੱਬੀ ਗੁਣਾਂ ਦੀ ਵਿਚਾਰ ਮੁੱਕ ਗਈ ਹੈ-ਧਰਮ ਖਤਮ ਹੋ ਗਿਆ ਹੈ। ਇਹੋ ਜਿਹੇ ਬੰਦਿਆਂ ਦੀ ਜੀਊਂਦਿਆਂ ਦੀ ਰੱਬ ਦੀਆਂ ਨਜ਼ਰਾਂ ਵਿਚ ਕੋਈ ਇਜ਼ਤ ਨਹੀਂ, ਅੱਗੇ ਨਰਕਾਂ ਵਿਚ ਬੜਾ ਭੈੜਾ ਹਾਲ ਹੁੰਦਾ ਹੈ

ਲਿਖੇ ਮੰਦੇ ਕਰਮਾਂ ਅਨੁਸਾਰ ਰੱਬ ਕਰ ਰਿਹਾ ਹੈ। ਪਿਛਲਾ ਜੀਵਨ ਵੀ ਚੰਗਾ ਨਹੀਂ। ਹੁਣ ਹੀ ਚੰਗਾ ਕਰ ਲੈ।

**ਮਹਲਾ ੧ ॥**
**ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥**
**ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥**
**ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ**
**ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥੨॥** (੧੨੪੩)

ਬੋਧੀਆ-ਸਲਾਹਕਾਰ। ਸਈਆਦ-ਸ਼ਿਕਾਰੀ-ਜਾਲਮ। ਸੁਚ-ਦਿਲ ਦੀ ਸਫਾਈ। ਅਹਾਜੁ-ਨਾਹ ਹਜਮ ਹੋਣ ਵਾਲਾ-ਹਰਾਮ। ਸਰਮੁ-ਹਯਾ। ਸੀਲੁ-ਮਿਠਾ ਸੁਭਾਅ।

ਰੱਬ ਤੋ ਵਿਛੁੜ ਕੇ ਮਨੁੱਖ ਜ਼ਾਲਮ ਹੋ ਰਹੇ ਹਨ ਤੇ ਔਰਤਾਂ ਇਸ ਜ਼ੁਲਮ ਲਈ ਸਲਾਹਾਕਾਰ ਬਣ ਰਹੀਆਂ ਹਨ। ਮਿਠਾ ਸੁਭਾਉ, ਵਿਕਾਰਾਂ ਵਲੋਂ ਸੰਕੋਚ ਕਰਨਾ-ਰਹਿਤ ਵਿਚ ਰਹਿਣਾ-ਦਿਲ ਦੀ ਸਫਾਈ-ਇਹ ਸਭ ਗੱਲਾਂ ਦੂਰ ਹੋ ਗਈਆਂ ਹਨ, ਵੱਢੀ-ਹਰਾਮ ਦਾ ਮਾਲ ਇਹਨਾਂ ਲੋਕਾਂ ਦਾ ਮਨ ਭਾਉਂਦਾ ਖਾਣਾ ਹੋ ਗਿਆ ਹੈ। ਸ਼ਰਮ-ਹਯਾ ਕਿਤੇ ਆਪਣੇ ਦੇਸ ਚਲੀ ਗਈ ਹੈ-ਇਹਨਾਂ ਕਲਜੁਗੀ ਜੀਵਾਂ ਦੇ ਨੇੜੇ ਵੀ ਨਹੀਂ-ਅਣਖ ਵੀ ਸ਼ਰਮ-ਹਯਾ ਦੇ ਨਾਲ ਹੀ ਚਲੀ ਗਈ ਹੈ। "ਸੀਲ-ਸੰਜਮ ਸੁਚ ਤਾਂ ਰੱਬ ਕੋਲ ਹਨ ਸਿਮਰਨ ਵਿਚ ਹਨ ਹੋਰ ਕਿਤੇ ਵੀ ਨਹੀਂ"

**ਪ੍ਰਭਾਤੀ ਮਹਲਾ ੧ ॥**
**ਬਾਰਹ ਮਹਿ ਰਾਵਲ ਖਪਿ ਜਾਵਹਿ ॥**
**ਚਹੁ ਛਿਅ ਮਹਿ ਸੰਨਿਆਸੀ ॥**
**ਜੋਗੀ ਕਾਪੜੀਆ ਸਿਰ ਖੂਥੇ ਬਿਨੁ ਸਬਦੈ ਗਲਿ ਫਾਸੀ ॥੧॥**

ਬਾਰਹ : ਜੋਗੀਆਂ ਦੇ ਬਾਰਾਂ ਪੰਥ (ਹੇਤੁ, ਪਾਵ, ਆਈ, ਗਮਯ, ਪਾਗਲ, ਗੋਪਾਲ, ਕੰਥੜੀ, ਬਨ, ਧਵਜ, ਚੋਲੀ, ਰਾਵਲ-ਦਾਧ) ਰਾਵਲ-ਜੋਗੀ। ਚਹੁ ਛਿਅ ਮਹਿ-ਦਸ ਫਿਰਕਿਆਂ ਵਿਚ (ਸੰਨਿਆਸੀਆਂ ਦੇ ਦਸ ਫਿਰਕੇ : ਤੀਰਥ, ਆਸ਼ਰਮ, ਵਨ, ਅਰਣਬ, ਗਿਰਿ, ਪਰਵਤ, ਸਾਗਰ, ਸਰਯਵਤੀ, ਭਾਰਤੀ-ਪੁਰੀ) ਕਾਪੜੀਆਂ-ਟਾਕੀਆਂ ਦੀ ਗੋਦੜੀ ਜਾਂ ਚੋਲਾ ਪਹਿਨਣ

ਵਾਲਾ। ਸਿਰਖੁਥਾ-ਜੈਨ ਮਤ ਦਾ ਇਕ ਫਿਰਕਾ ਜੋ ਸਿਰ ਦੇ ਵਾਲ ਜੜੋ ਪੁੱਟ ਦੇਂਦਾ ਹੈ।

ਰੱਬ ਦੇ ਸਿਮਰਨ ਤੋਂ ਖੁੰਝ ਕੇ ਬਾਰਾਂ ਹੀ ਫਿਰਕਿਆਂ ਦੇ ਜੋਗੀ, ਦਸਾਂ ਹੀ ਫਿਰਕਿਆਂ ਦੇ ਸੰਨਿਆਸੀ ਖਪਦੇ ਫਿਰਦੇ ਹਨ (ਪ੍ਰਾਪਤੀ ਕੋਈ ਨਹੀਂ) ਟਾਕੀਆਂ ਦੀ ਗੋਦੜੀ ਪਹਿਨਣ ਵਾਲੇ ਜੋਗੀ, ਸਿਰ ਦੇ ਵਾਲ ਜੜ੍ਹਾਂ ਤੋਂ ਪੁਟਾਣ ਵਾਲੇ ਢੂੰਢੀਏ-ਜੈਨੀ ਵੀ ਖੁਆਰ ਹੀ ਹੁੰਦੇ ਰਹਿੰਦੇ ਹਨ-ਇਹਨਾਂ ਸਾਰਿਆਂ ਦੇ ਗਲ ਵਿਚ ਜਮਦੂਤ ਦੀ ਫਾਹੀ ਪਈ ਰਹਿੰਦੀ ਹੈ। ਸਾਰੇ ਨਰਕਾਂ ਵਿਚ ਜਾਂਦੇ ਹਨ ।

**ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ ਕਰਣੀ ਕਰਮ ਕਰਾਏ ॥**
**ਬਿਨੁ ਬੂਝੇ ਕਿਛੁ ਸੁਝੈ ਨਾਹੀ ਮਨਮੁਖੁ ਵਿਛੁੜਿ ਦੁਖੁ ਪਾਏ ॥੨॥**

ਬ੍ਰਾਹਮਣ ਉਚੇ ਆਚਰਨ ਤੇ ਜ਼ੋਰ ਦੇਣ ਦੇ ਥਾਂ, ਕਰਮ ਕਾਂਡ ਕਰਾਂਦਾ ਹੈ, ਇਹ ਕਰਮ ਕਾਂਡ ਕਰਕੇ ਚਰਚਾ ਪੜ੍ਹਦੇ ਹਨ । ਮਨਮੁਖ ਦੁੱਖ ਸਹਾਰਦਾ ਹੈ ਉਸ ਨੂੰ ਕੋਈ ਸਮਝ ਨਹੀਂ ਆਉਂਦੀ ਰੱਬ ਦੀ ।

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ, ਰਾਤਿ ਜਗਾਵਨ ਜਾਇ ॥**
**ਸਰਪਨਿ ਹੋਇ ਕੈ ਅਉਤਰੈ ਜਾਇ ਅਪੁਨੇ ਖਾਇ ॥੧੦੭॥**

ਵਾਹਿਗੁਰੂ ਦਾ ਸਿਮਰਨ ਛੱਡ ਕੇ-ਰਾਤ ਨੂੰ ਜਲਦੀ ਕਬਰ ਤੇ ਨੰਗੀ ਨਹਾ ਕੇ-ਰੋਟੀ ਪਕਾ ਕੇ ਖਾਂਦੀ ਹੈ-ਟੂਣਾ ਕਰਦੀ ਹੈ-ਜਿਹੜਾ ਬੰਦਾ ਮਰਿਆ ਹੈ-ਉਸ ਦਾ ਬਚਾ ਮਰ ਜਾਏ ਮੇਰੇ ਘਰ ਬੱਚਾ ਹੋ ਜਾਏ ਇਹੋ ਜਿਹੀ ਇਸਤਰੀ ਸੱਪਣੀ ਦਾ ਜਨਮ ਲੈਂਦੀ ਹੈ ਤੇ ਆਪਣੇ ਬੱਚੇ ਆਪ ਖਾ ਜਾਂਦੀ ਹੈ।

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ ॥**
**ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ ॥੧੦੮॥**

ਅਹੋਈ-ਕੱਤਕ ਮਹੀਨੇ ਵਿਚ ਸੀਤਲਾ ਦੇਵੀ ਦਾ ਵਰਤ । ਸੀਤਲਾ ਦੀ ਸਵਾਰੀ ਖੋਤਾ ਹੈ ।

ਰੱਬ ਦਾ ਸਿਮਰਨ ਛੱਡੀ ਬੈਠੀ ਹੈ ਤੇ ਸੀਤਲਾ ਦਾ ਵਰਤ ਰੱਖਦੀ ਹੈ, ਸੀਤਲਾ ਬਹੁਤ ਮਿਹਰ ਕਰੇਗੀ ਤਾਂ ਅਗਲੇ ਜਨਮ ਵਿਚ ਖੋਤੀ ਬਣਾ ਦੇਏਗੀ-ਚਾਰ ਮਣ ਭਾਰ ਰੋਜ਼ ਢੋਏਗੀ । **"ਸਾਰੀਆਂ ਦੇਵੀਆਂ ਇਨਾਂ ਕੁਛ ਹੀ ਕਰ ਸਕਦੀਆਂ ਹਨ-ਇਸ ਤੋਂ ਵੱਧ ਹੋਰ ਕੁਝ ਵੀ ਨਹੀਂ"**

ਬੂਡਾ ਬੰਸੁ ਕਬੀਰ ਕਾ, ਉਪਜਿਓ ਪੂਤੁ ਕਮਾਲੁ ॥
ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ ॥੧੧੫॥

ਜਿਸ ਦੀ ਵੀ ਕੁਲ ਵਿਚ ਪਰਵਾਰ ਵਿਚ-ਪੁੱਤਰ ਸਿਰਫ ਮਾਇਆ ਕਮਾਏਗਾ ਤੇ ਰੱਬ ਨੂੰ ਭੁੱਲ ਜਾਏਗਾ-ਉਸ ਦੀ ਸਾਰੀ ਕੁਲ ਨਰਕਾਂ ਵਿਚ ਜਾਏਗੀ। ਸਾਰਾ ਪਰਵਾਰ ਬਹਿ ਕੇ ਸਿਮਰਨ ਕਰਿਆ ਕਰੋ-ਵਾਹਿਗੁਰੂ ਵਾਹਿਗੁਰੂ।

ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ ॥
ਜੋ ਨਰੁ ਬਿਛੁਰੇ ਰਾਮ ਸਿਉ ਨ ਦਿਨ ਮਿਲੇ ਨ ਰਾਤਿ ॥੧੨੫॥

ਚਕਵੀ, ਚਕਵੇ ਤੋਂ ਰਾਤ ਨੂੰ ਵਿਛੁੜ ਗਈ-ਉਹ ਤਾਂ ਸਵੇਰੇ ਮਿਲ ਪਈ-ਪਰ ਜਿਹੜੇ ਬੰਦੇ ਰੱਬ ਤੋਂ ਵਿਛੁੜ ਗਏ (ਅੰਮ੍ਰਿਤ ਨਾ ਛਕਿਆ-ਵਾਹਿਗੁਰੂ ਵਾਹਿਗੁਰੂ ਸਿਮਰਨ ਨਾ ਕੀਤਾ) ਉਹ ਨਾਹ ਸਵੇਰੇ ਮਿਲਣਗੇ ਨ ਰਾਤ ਨੂੰ ਉਹ ਕਦੀ ਵੀ ਨਹੀਂ ਮਿਲ ਸਕਦੇ।

ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨ ਹਠਿ ਤੀਰਥ ਜਾਹਿ ॥
ਦੇਖਾ ਦੇਖੀ ਸਵਾਂਗੁ ਧਰਿ ਭੂਲੇ ਭਟਕਾ ਖਾਹਿ ॥੧੩੫॥

ਹੇ ਕਬੀਰ ! ਜੋ ਹਿੰਦੂ-ਲੋਕ ਪੱਥਰ-ਸਕੁਰ ਦੀ ਮੂਰਤੀ ਮੁੱਲ ਲੈ ਕੇ ਪੂਜਾ ਕਰਦੇ ਹਨ, ਮਨ ਹਠ ਨਾਲ ਤੀਰਥਾਂ ਤੇ ਜਾਂਦੇ ਹਨ-ਅਸਲ ਵਿਚ ਇਹ ਲੋਕ ਦੇਖਾ-ਦੇਖੀ ਜਾਂਦੇ ਹਨ (ਸਿਮਰਨ ਕਰਦੇ ਨਹੀਂ) ਸਾਰੀ ਉਮਰ ਨਰਕਾਂ ਵਿਚ ਭਟਕਦੇ ਰਹਿੰਦੇ ਹਨ।

ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥
ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥੧੩੬॥

ਹੇ ਕਬੀਰ ! ਹਿੰਦੂ ਲੋਕ ਪੱਥਰ ਨੂੰ ਹੀ ਰੱਬ ਮੰਨ ਰਹੇ ਹਨ-ਇਸਦੀ ਪੂਜਾ ਕਰ ਰਹੇ ਹਨ। ਜਿਹਨਾਂ ਨੂੰ ਇਹ ਖਿਆਲ ਬਣਿਆ ਹੋਇਆ ਹੈ ਕਿ ਉਹ ਪੱਥਰ ਨੂੰ ਪੂਜ ਕੇ ਰੱਬ ਦੀ ਭਗਤੀ ਕਰ ਰਹੇ ਹਨ-ਉਹ ਨਰਕਾਂ ਵਿੱਚ ਡੂੰਘੇ ਪਾਣੀਆਂ ਵਿਚ ਡੁੱਬੇ ਸਮਝੋ-ਬਚਨ ਦੀ ਕੋਈ ਆਸ ਨਹੀਂ। ਡੁੱਬਿਆ ਦਾ ਥਹੁ-ਪਤਾ ਹੀ ਨਹੀਂ ਲੱਗਣਾ।

ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ ॥
ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ ॥੧੩੭॥

ਹੇ ਕਬੀਰ ! ਇਹਨਾਂ ਪੰਡਿਤਾਂ ਦੇ ਸਾਸਤਰ ਕੈਦਖਾਨਾ ਹਨ ਨਰਕਾਂ ਦਾ।

ਇਹਨਾਂ ਸਾਸਤਰਾਂ ਵਿਚ ਸਿਆਹੀ ਨਾਲ ਲਿਖੇ ਹੋਏ ਕਰਮ ਕਾਂਡ ਦੀ ਮਰਯਾਦਾ, ਉਸ ਨਰਕਾਂ ਦੇ ਕੈਦਖਾਨੇ ਦੇ ਦਰਵਾਜ਼ੇ ਹਨ । ਪੱਥਰ ਦੀਆਂ ਮੂਰਤੀਆਂ ਨੇ ਧਰਤੀ ਦੇ ਬੰਦਿਆਂ ਨੂੰ ਨਰਕਾਂ ਵਿਚ ਡੋਬ ਦਿੱਤਾ ਹੈ । ਪੰਡਿਤ ਲੋਕ ਡਾਕੇ ਮਾਰ ਰਹੇ ਹਨ । ਝੂਠੀ ਮਰਯਾਦਾ ਦੱਸ ਕੇ ਲੋਕਾਂ ਨੂੰ ਲੁਟੀ ਜਾ ਰਹੇ ਹਨ।

**ਕਬੀਰ ਐਸਾ ਜੰਤੁ ਇਕ ਦੇਖਿਆ ਜੈਸੀ ਧੋਈ ਲਾਖ ॥**
**ਦੀਸੈ ਚੰਚਲੁ ਬਹੁ ਗੁਨਾ ਮਤਿ ਹੀਨਾ ਨਾਪਾਕ ॥੧੩੯॥**

ਹੇ ਕਬੀਰ ! ਮੈਂ ਇਕ ਅਜਿਹਾ ਮਨੁੱਖ ਵੇਖਿਆ (ਜਿਸ ਨੇ ਕਦੀ ਸਿਮਰਨ ਕੀਤਾ ਹੀ ਨਹੀਂ ਸੀ) ਉਹ ਬਾਹਰੋਂ ਵੇਖਣ ਨੂੰ ਧੋਤੀ ਹੋਈ ਚਮਕਦੀ ਲਾਖ ਵਰਗਾ ਸੀ-ਬਹੁਤ ਚੁਸਤ ਚਲਾਕ ਦਿੱਸਦਾ ਸੀ, ਪਰ ਉਹ ਅਸਲ ਵਿਚ ਅਕਲ ਤੋਂ ਸਖਣਾ=ਗੰਦੇ ਜੀਵਨ ਵਾਲਾ ਸੀ । ਪੰਡਿਤ ਬ੍ਰਾਹਮਣ ਸੀ । ਠੱਗ, ਲੋਕਾਂ ਨੂੰ ਲੁੱਟਦਾ ਹੈ ।

**ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥**
**ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥੧੬੫॥**

ਹੇ ਕਬੀਰ ! ਤੀਰਥ-ਵਰਤ-ਕਰਮ-ਕਾਂਡ ਦੇ ਜਿਸ ਰਸਤੇ ਤੇ ਪੰਡਿਤ ਤੁਰ ਰਹੇ ਹਨ (ਇਹ ਰਾਹ ਸੌਖਾ ਹੈ) ਬੜੇ ਲੋਕ ਉਹਨਾਂ ਦੇ ਪਿਛੇ ਪਿਛੇ ਲੱਗੇ ਹੋਏ ਹਨ । ਪਰ ਵਾਹਿਗੁਰੂ ਸਿਮਰਨ ਦਾ ਰਸਤਾ ਔਖਾ ਪਹਾੜੀ ਰਸਤਾ ਹੈ। ਮੈਂ ਸਿਮਰਨ ਕਰ ਰਿਹਾ ਹੈ । "ਇਹਨਾਂ ਸਾਰਿਆਂ ਨੇ ਨਰਕਾਂ ਵਿਚ ਜਾਣਾ ਹੈ।"

**ਕਬੀਰ ਕੋਠੀ ਕਾਠ ਕੀ ਦਹਦਿਸਿ ਲਾਗੀ ਆਗਿ ॥**
**ਪੰਡਿ ਪੰਡਿਤ ਜਲਿ ਮੂਏ ਮੂਰਖ ਉਬਰੇ ਭਾਗਿ ॥੧੭੨॥**

ਹੇ ਕਬੀਰ ! ਇਹ ਸੰਸਾਰ-ਕੋਠੀ-ਲੱਕੜ ਦੀ ਕੱਚੀ ਹੈ, ਇਸ ਨੂੰ ਸਾਰਿਆਂ ਪਾਸਿਆਂ ਤੋਂ ਅੱਗ ਲੱਗੀ ਹੋਈ ਹੈ । ਸਾਕਤ-ਮਨਮੁਖ-ਮਾਇਆਧਾਰੀ-ਪਾਖੰਡੀ-ਭੇਖੀ-ਪੰਡਿਤ-ਬ੍ਰਾਹਮਣ ਸਾਰੇ ਹੀ ਨਰਕਾਂ ਵਿਚ ਸੜ ਮਰਨੇ ਹਨ-ਸਿਰਫ ਮੂਰਖ ਬਚਣੇ ਹਨ ਜੋ ਵਾਹਿਗੁਰੂ ਨਾਮ ਸਿਮਰਦੇ ਹਨ ।

**ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥**
**ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥੧੮੪॥**

ਹੇ ਕਬੀਰ ! ਆਖ-ਹੇ ਮੁੱਲਾਂ ! ਮਸਜਿਦ ਦੇ ਮੁਨਾਰੇ ਤੇ ਚੜ੍ਹਨ ਦਾ ਤੈਨੂੰ ਆਪ ਨੂੰ ਤਾਂ ਕੋਈ ਫਾਇਦਾ ਨਹੀਂ ਹੋ ਰਿਹਾ ਜਿਸ ਰੱਬ ਦੀ ਖਾਤਰ ਤੂੰ ਬਾਂਗ ਦੇ ਰਿਹਾ ਹੈ, ਤੂੰ ਆਪਣੇ ਅੰਦਰ ਦਿਲ ਵਿਚ ਵੇਖ ਉਹ ਤੇਰੇ ਅੰਦਰ ਵੱਸਦਾ ਹੈ । ਜੇ ਤੇਰੇ ਆਪਣੇ ਅੰਦਰ ਸ਼ਾਂਤੀ ਨਹੀਂ ਤਾਂ ਸਿਰਫ ਲੋਕਾਂ ਨੂੰ ਸੱਦ ਰਿਹਾ ਹੈ, ਰੱਬ ਬੋਲਾ ਤਾਂ ਨਹੀਂ । ਉਹ ਤੇਰੇ ਅੰਦਰ ਦੀ ਹਰ ਗੱਲ ਜਾਣਦਾ ਹੈ।

**ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ ॥**
**ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾ ਖੁਦਾਇ ॥**

ਹੇ ਸ਼ੇਖ ! ਜੇ ਤੇਰੇ ਅੰਦਰ ਸੰਤੋਖ ਨਹੀਂ ਹੈ ਤਾਂ ਕਾਬੇ ਦਾ ਹੱਜ ਕਰਨ ਦਾ ਕੋਈ ਲਾਭ ਨਹੀਂ ਹੁੰਦਾ । ਜਿਸ ਦੇ ਆਪਣੇ ਦਿਲ ਵਿਚ ਸ਼ਾਂਤੀ ਨਹੀਂ ਆਈ, ਉਸ ਦੇ ਭਾਣੇ ਰੱਬ ਕਿਤੇ ਵੀ ਨਹੀਂ ਹੈ।

**ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ ॥**
**ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ ॥੧੮੭॥**

ਹੇ ਕਬੀਰ ! ਮੁੱਲਾ ਨੂੰ ਦੱਸ, ਕਿ ਕਿਸੇ ਉਤੇ ਧੱਕਾ ਕਰਨਾ ਜ਼ੁਲਮ ਹੈ, ਤੂੰ ਗਾਂ ਬਕਰਾ ਫੜ ਕੇ ਬਿਸ ਮਿੱਲਾ ਆਖ ਕੇ ਜ਼ਬਹ ਕਰਦਾ ਹੈਂ ਅਤੇ ਤੂੰ ਆਖਦਾ ਹੈ ਕਿ ਇਹ ਜ਼ਬਹ ਕੀਤਾ ਜਾਨਵਰ ਰੱਬ ਦੇ ਨਾਮ ਤੇ ਕੁਰਬਾਨੀ ਦੇਣ ਦੇ ਲਾਇਕ ਹੋ ਗਿਆ ਹੈ ਅਤੇ ਇਸ ਕੁਰਬਾਨੀ ਨਾਲ ਖੁਦਾ ਤੇਰੇ ਤੇ ਖੁਸ਼ ਹੋ ਗਿਆ ਹੈ, ਪਰ ਇਹ ਮਾਸ ਨੂੰ ਆਪ ਹੀ ਖਾ ਲੈਂਦਾ ਹੈ । ਇਸ ਤਰ੍ਹਾਂ ਪਾਪ ਨਹੀਂ ਬਖਸ਼ੀਦੇ, ਜਦੋਂ ਨਰਕਾਂ ਵਿਚ ਤੇਰੇ ਅਮਲਾਂ ਦਾ ਹਿਸਾਬ ਹੋਵੇਗਾ ਤਾਂ ਤੇਰਾ ਕੀ ਹਾਲ ਹੋਵੇਗਾ ?

**ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥**
**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥੧੯੨॥**

ਹੇ ਕਬੀਰ ! ਜਿਹਨਾਂ ਘਰਾਂ ਵਿਚ ਗੁਰੂ ਨਾਨਕ ਨੂੰ ਸਿਮਰਿਆ ਨਹੀਂ ਜਾਂਦਾ-ਵਾਹਿਗੁਰੂ ਵਾਹਿਗੁਰੂ ਸਿਮਰਨ ਨਹੀਂ ਹੁੰਦਾ । ਉਹ ਘਰ ਮਸਾਣਾਂ ਵਰਗੇ ਹੁੰਦੇ ਹਨ, ਉਹਨਾਂ ਘਰਾਂ ਵਿਚ ਮਨੁੱਖ ਨਹੀਂ ਭੂਤਨੇ ਵੱਸਦੇ ਹਨ।

**ਕਬੀਰ ਹਜ ਕਾਬੈ ਹਉ ਜਾਇ ਥਾ ਆਗੈ ਮਿਲਿਆ ਖੁਦਾਇ ॥**
**ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨਿ ਫੁਰਮਾਈ ਗਾਇ ॥੧੯੭॥**

ਹੇ ਕਬੀਰ ! ਮੈਂ ਕਾਬੇ ਦਾ ਹੱਜ ਕਰਨ ਜਾ ਰਿਹਾ ਸੀ, ਉਥੇ ਗਏ ਨੂੰ ਅੱਗੋ

ਅੱਲਾ ਮਿਲ ਪਿਆ, ਰੱਬ ਖੁਸ਼ ਹੋਣ ਦੇ ਥਾਂ ਕਿ ਮੈਂ ਉਸ ਦੇ ਘਰ ਦਾ ਦੀਦਾਰ ਕਰਨ ਆਇਆ ਹਾਂ, ਸਗੋਂ ਮੇਰੇ ਤੇ ਗੁੱਸੇ ਹੋ ਗਿਆ, ਤੇ ਆਖਣ ਲੱਗਾ ਮੈਂ ਤਾਂ ਇਹ ਹੁਕਮ ਨਹੀਂ ਦਿੱਤਾ ਜੁ ਮੇਰੇ ਨਾਮ ਤੇ ਤੂੰ ਗਾਂ ਆਦਿਕ ਦੀ ਕੁਰਬਾਨੀ ਦੇਵੇ ਤੇ ਮੈਂ ਤੇਰੇ ਗੁਨਾਹ ਬਖਸ਼ ਦਿਆਂਗਾ ।

ਕਬੀਰ ਹਜ ਕਾਬੈ ਹੋਇ ਹੋਇ ਗਇਆ ਕੇਤੀ ਬਾਰ ਕਬੀਰ ॥
ਸਾਂਈ ਮੁਝ ਮਹਿ ਕਿਆ ਖਤਾ ਮੁਖਹੁ ਨ ਬੋਲੈ ਪੀਰ ॥੧੯੮॥

ਹੇ ਕਬੀਰ ! ਆਖ-ਮੈਂ ਕਈ ਵਾਰੀ ਹੇ ਸਾਈਂ ! ਮੈਂ ਤੇਰੇ ਘਰ ਕਾਬੇ ਦਾ ਦੀਦਾਰ ਕਰਨ ਗਿਆ ਹਾਂ । ਪਰ ਹੇ ਖੁਦਾ ! ਤੂੰ ਮੇਰੇ ਨਾਲ ਗੱਲ ਹੀ ਨਹੀਂ ਕਰਦਾ, ਮੇਰੇ ਵਿਚ ਕੀ ਔਗੁਣ ਵੇਖ ਰਿਹਾ ਹੈ ? ਜੋ ਹੱਜ ਤੇ ਕੁਰਬਾਨੀ ਨਾਲ ਵੀ ਬਖਸ਼ੇ ਨਹੀਂ ਗਏ ਭਾਵ ਹਜ ਤੇ ਕੁਰਬਾਨੀ ਨਾਲ ਰੱਬ ਖੁਸ਼ ਨਹੀਂ ਹੁੰਦਾ।

ਮਹਲਾ ੫ ॥
ਕਬੀਰ ਕੂਕਰੁ ਭਉਕਨਾ, ਕਰੰਗ ਪਿਛੈ ਉਠਿ ਧਾਇ ॥
ਕਰਮੀ ਸਤਿਗੁਰੁ ਪਾਇਆ ਜਿਨਿ ਹਉ ਲੀਆ ਛਡਾਇ ॥੨੦੯॥

ਹੇ ਕਬੀਰ ! ਇਹ ਸਰੀਰ, ਭੌਂਕਣ ਵਾਲਾ, ਲਾਲਚ ਦਾ ਮਾਰਿਆ ਕੁੱਤਾ ਹੈ, ਸਦਾ ਮੁਰਦਾਰ ਵਲ ਦੌੜਦਾ ਹੈ-ਹਰਾਮ ਵਲ ਜਾਂਦਾ ਹੈ ਵੱਢੀ ਖੋਰਾ ਹੈ-ਜੋ ਮਰਜ਼ੀ ਪਾਖੰਡ ਕਰ ਲੈ ਤੂੰ ਇਸ ਕੁੱਤੇ ਦੀ ਆਦਤ ਬਦਲ ਨਹੀਂ ਸਕਦਾ-ਵਰਤ ਰੱਖ ਲੈ-ਤੀਰਥ ਨਹਾ ਲੈ-ਕਰਮਕਾਂਡ ਕਰ ਲੈ-ਬੁੱਤ ਪੂਜ ਲੈ-ਮੜ੍ਹ-ਮਸਾਨੀ-ਪੂਜ ਲੈ-ਪਿੱਪਲ ਕੇਲੇ ਨੂੰ ਪਾਣੀ ਦੇ ਲੈ-ਹਜ ਕਰਲੈ-ਰੋਜ਼ੇ ਰੱਖ ਲੈ-ਸੁਆਹ ਲਾ ਲੈ-ਜੋਗੀ ਬਣ ਜਾ ਸੰਨਿਆਸੀ-ਸਰੇਵੜਾ ਬਣ ਜਾਹ-ਇਸ ਕੁੱਤੇ ਨੇ ਭੌਂਕਦੇ ਹੀ ਰਹਿਣਾ ਤੇ ਮੁਰਦਾਰ ਹੀ ਖਾਣਾ ਹੈ । ਵੇਦ ਪੜ੍ਹ ਲੈ, ਪੁਰਾਨ ਪੜ੍ਹ ਲੈ, ਕੁਰਾਨ ਪੜ੍ਹ ਲੈ, ਸਿਰਮਤੀਆਂ ਪੜ੍ਹ ਲੈ, ਸੁਭਾਵ ਬਦਲ ਕੇ ਦਿਖਾ ਦੇਹ । "ਸਰੀਰ-ਔਰਤ-ਸ਼ਰਾਬ-ਮਾਇਆ" ਤੋਂ ਉਤੇ ਤੈਨੂੰ ਕੋਈ ਗੱਲ ਆਉਂਦੀ ਹੋਵੇ-ਆ ਮੈਨੂੰ ਸਮਝਾ- ਦਸਮ-ਦੁਆਰ ਬਾਰੇ ਕੁਛ ਜਾਣਦਾ ਹੋਵੇ-ਦਸਮ-ਦੁਆਰ ਵਿਚ ਕੀ ਹੈ-ਅੱਗਲੀ ਸਦੀਵੀਂ ਦੁਨੀਆਂ ਬਾਰੇ ਕੁਛ ਜਾਣਦਾ ਹੋਵੇ ਤਾਂ ਆ ਦੱਸ, ਕੀ ਜਾਣਦਾ ਹੈ ? ਕਿ ਐਵੇਂ ਆਪਣੀ ਜਿੰਦਗੀ ਦਾ ਸਮਾਂ ਬਰਬਾਦ ਕਰ ਰਿਹਾ ਹੈ।

ਕਬੀਰ ਕਾਇਆ ਕਾਚੀ ਕਾਰਵੀ ਕੇਵਲ ਕਾਚੀ ਧਾਤੁ ॥

**ਸਾਬਤੁ ਰਖਹਿ ਤ ਰਾਮ ਭਜੁ ਨਾਹਿ ਬਿਨਠੀ ਬਾਤ ॥੨੨੨॥**

ਹੇ ਕਬੀਰ ! ਇਹ ਸਰੀਰ ਕੱਚਾ ਲੋਟਾ ਹੈ, ਇਸਦਾ ਅਸਲਾ ਨਿਰੋਲ ਕੱਚੀ ਮਿੱਟੀ ਹੈ (ਇਹ ਹਰਾਮਖੋਰ ਹੈ-ਵਢੀ ਖੋਰਾ ਹੈ ਮਾਇਆ ਦਾ ਯਾਰ ਹੈ-ਔਰਤ ਦਾ ਯਾਰ ਹੈ, ਖਾਣ-ਪੀਣ ਦਾ ਭੁੱਖਾ ਹੈ-ਐ ਜੀਵ ! ਤੈਨੂੰ ਨਰਕਾਂ ਵਿਚ ਭੇਜਣ ਲਈ ਹਮੇਸ਼ਾ ਤਿਆਰ ਰਹਿੰਦਾ ਹੈ। ਤੈਨੂੰ ਸਮਝ ਨਹੀਂ, ਤੂੰ ਰੱਬ ਹੈ) ਜੇ ਬਚਨਾ ਹੈ ਤਾਂ ਵਾਹਿਗੁਰੂ ਵਾਹਿਗੁਰੂ ਸਿਮਰ ਨਹੀਂ ਤਾਂ ਮਨੁੱਖਾ ਜਨਮ ਦੀ ਖੇਡ ਵਿਗੜ ਜਾਣੀ ਹੈ। ਕੋਈ ਭੇਖ ਕੰਮ ਨਹੀਂ ਆਉਂਦਾ।

**ਕਬੀਰ ਰਾਮ ਨਾਮੁ ਜਾਨਿਓ ਨਹੀਂ ਪਾਲਿਓ ਕਟਕੁ ਕੁਟੰਬੁ ॥**
**ਧੰਧੇ ਹੀ ਮਹਿ ਮਰਿ ਗਇਓ ਬਾਹਰਿ ਭਈ ਨ ਬੰਬ ॥੨੨੬॥**

ਹੇ ਕਬੀਰ ! ਵਾਹਿਗੁਰੂ ਨਾਮ ਨੂੰ ਜਾਨਣ ਦੀ ਕੋਸ਼ਿਸ਼ ਹੀ ਨਹੀਂ ਕੀਤੀ, ਨਾਮ ਜਪਿਆ ਹੀ ਨਹੀਂ, ਅੰਮ੍ਰਿਤ ਛੱਕਿਆ ਹੀ ਨਹੀਂ, ਰਹਿਤ ਰੱਖੀ ਹੀ ਨਹੀਂ, ਕੁਰਹਿਤ ਛੱਡੀ ਹੀ ਨਹੀਂ, ਬਹੁਤ ਸਾਰਾ ਪਰਵਾਰ ਹੀ ਪਾਲਦਾ ਰਿਹਾ, ਧੰਦਾ ਕਰਦਾ ਹੀ ਮਰ ਗਇਆ-ਬਾਹਰ ਹਵਾ ਵੀ ਨ ਨਿਕਲੀ। ਮਾਰਿਆ ਗਿਆ ਜਿੰਦਗੀ ਮੌਤ ਤੋਂ ਬਅਦ ਸ਼ੁਰੂ ਹੁੰਦੀ ਹੈ।

**ਕਬੀਰ ਭਾਂਗ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ ॥**
**ਤੀਰਥ ਬਰਤ ਨੇਮ ਕੀਤੇ ਤੇ ਸਭੈ ਰਸਾਤਲਿ ਜਾਂਹਿ ॥੨੩੩॥**

ਹੇ ਕਬੀਰ ! ਜਿਹੜੇ ਜਿਹੜੇ ਪ੍ਰਾਣੀ ਭੰਗ-ਸ਼ਰਾਬ ਤੇ ਮਛਲੀ ਵੀ ਖਾਂਦੇ ਹਨ ਤੇ ਵਰਤ ਵੀ ਰੱਖਦੇ ਹਨ ਤੇ ਹੋਰ ਸਾਰੇ ਨੇਮ ਵੀ ਕਰਦੇ ਹਨ, ਤੀਰਥਾਂ ਤੇ ਜਾਂਦੇ ਹਨ ਭਾਵ ਆਪਣੇ ਆਪ ਨੂੰ ਧਰਮੀ ਵੀ ਆਖਦੇ ਹਨ ਤੇ ਨਸ਼ਾ ਵੀ ਕਰਦੇ ਹਨ-ਕੁਰਹਿਤ ਵੀ ਕਰਦੇ ਹਨ-ਉਹ ਸਾਰੇ ਡੂੰਘੀਆਂ ਨਰਕਾਂ ਵਿਚ ਜਾ ਕੇ ਮਰਨਗੇ।

**ਕਬੀਰ ਬਾਮਨੁ ਗੁਰੂ ਜੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥**
**ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥੨੩੭॥**

ਹੇ ਕਬੀਰ ! ਬ੍ਰਾਹਮਣ, ਸੰਸਾਰੀ-ਮਾਇਆਧਾਰੀ-ਸਾਕਤ-ਮਨਮੁਖਾਂ ਦਾ ਗੁਰੂ ਹੈ-ਸਿਮਰਨ ਕਰਨ ਵਾਲਿਆਂ ਦਾ ਗੁਰੂ ਨਹੀਂ ਹੈ ਕਿਉਂਕਿ ਉਹ ਆਪ ਹੀ ਚੌਹਾਂ ਵੇਦਾਂ ਦੇ ਕਰਮ-ਕਾਡਾਂ ਦੀਆਂ ਉਲਝਣਾਂ ਨੂੰ ਸੋਚ ਸੋਚ ਕੇ ਇਹਨਾਂ ਵਿਚ ਹੀ ਖੱਪ ਖੱਪ ਕੇ ਮਰ ਚੁੱਕਾ ਹੈ। ਉਹ ਆਪ ਰੱਬ ਨੂੰ ਨਹੀਂ ਮਿਲਿਆ

ਕਿਸੇ ਨੂੰ ਕੀ ਮਿਲਾਏਗਾ ?

ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆ ਭਤਿ ॥
ਬੰਨਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥

ਰੱਬ ਦੇ ਦਰ ਤੇ ਪਹੁੰਚਣ ਦੀ ਖੇੜ ਬਹੁਤ ਔਖੀ ਹੈ ਤੂੰ ਪਾਖੰਡ ਕਰੀ ਜਾ ਰਿਹਾ ਹੈ । ਉਸ ਨੂੰ ਜਾਨਣ ਦੀ ਕੋਸ਼ਿਸ਼ ਕਰ ਜੋ ਅਗਲੇ ਰੱਬ ਦੇ ਦਰ ਨੂੰ ਜਾਣਦਾ ਹੈ-ਜੋ ਤੈਨੂੰ ਦਿਖਾ ਦੇਵੇ ਨਰਕਾਂ ਤੋਂ ਬਚਾ ਲਵੇ । ਤੂੰ ਆਪ ਸੋਚ ਤੂੰ ਕੀ ਕਰ ਰਿਹਾ ਹੈ ? ਤੂੰ ਤਾਂ ਮੋਹ ਦੀ ਪੋਟਲੀ ਚੁੱਕੀ ਫਿਰਦਾ ਹੈਂ ਕਿੱਥੇ ਸੁੱਟੇਗਾ ? ਇਸੇ ਮੋਹ ਦੀ ਪੋਟਲੀ ਨੇ ਤੈਨੂੰ ਨਰਕਾਂ ਵਿਚ ਲੈ ਜਾਣਾ ਹੈ। ਯਾਦ ਰੱਖੀਂ ।

ਕਿਛੁ ਨ ਬੁਝੈ, ਕਿਛੁ ਨ ਸੁਝੈ ਦੁਨੀਆ ਗੁਝੀ ਭਾਹਿ ॥
ਸਾਂਈ ਮੇਰੈ ਚੰਗਾ ਕੀਤਾ ਨਾਹੀ ਤ ਹੰਭੀ ਦਝਾਂ ਆਹਿ ॥੩॥

ਦੁਨੀਆਂ ਗੁਝੀ ਅੱਗ ਹੈ-ਕਿਵੇਂ ਸਮਝੇਗਾ-ਕੌਣ ਸਮਝਾਏਗਾ-ਗੁਰੂ ਨਾਨਕ ਤੋਂ ਬਗੈਰ ਕੋਈ ਜਾਣਦਾ ਹੀ ਨਹੀਂ-ਸੜ ਜਾਏਗਾ-ਮਨੁੱਖਾ ਜਨਮ ਦਾ ਮਨੋਰਥ ਸਮਝ ।

ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥

ਰੱਬ ਦੇ ਸਿਮਰਨ ਤੋਂ ਸਖਨੇ ਕੁੱਤੇ ! ਮਨੁੱਖਾ ਜਨਮ ਲੈ ਕੇ ਰੱਬ ਦਾ ਨਾਮ ਜਪ।

ਅਸੰਖ ਮੂਰਖ ਅੰਧ ਘੋਰ ॥ ਅਸੰਖ ਚੋਰ ਹਰਾਮ ਖੋਰ ॥
ਅਸੰਖ ਅਮਰ ਕਰ ਜਾਹਿ ਜੋਰ ॥ ਅਸੰਖ ਗਲ ਵਢ ਹਤਿਆ ਕਮਾਹਿ ॥
ਅਸੰਖ ਪਾਪੀ ਪਾਪੁ ਕਰ ਜਾਹਿ ॥ ਅਸੰਖ ਕੂੜਿਆਰ ਕੂੜੇ ਫਿਰਾਹਿ ॥
ਅਸੰਖ ਮਲੇਛ ਮਲੁ ਭਖਿ ਖਾਹਿ ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥

ਉਸ ਦੀ ਕੁਦਰਤ ਵਿਚ ਬੇਅੰਤ ਮੂਰਖ ਹਨ-ਅੰਨ੍ਹੇ ਹਨ, ਅਗਿਆਨੀ ਹਨ, ਰੱਬ ਵਲੋਂ ਬੇ-ਸਮਝੀ ਹੈ ਘੁੱਪ ਹਨੇਰੇ ਵਿਚ ਹਨ । ਬੇਅੰਤ ਚੋਰ ਹਨ-ਹਰਾਮਖੋਰ ਹਨ । ਬੇਅੰਤ ਆਪਣੇ ਜੋਰ ਨਾਲ ਹੀ ਰਾਜ ਕਰੀ ਜਾ ਰਹੇ ਹਨ। ਬੇਅੰਤ ਕਾਤਲ ਹਨ-ਕਤਲ ਕਰਕੇ ਬੰਦਿਆਂ ਨੂੰ ਮਾਰਦੇ ਹਨ । ਬੇਅੰਤ ਪਾਪੀ ਪਾਪ ਕਰ ਕਰ ਕੇ ਤੁਰੇ ਜਾ ਰਹੇ ਹਨ । ਬੇਅੰਤ ਝੂਠੇ ਮਾਇਆ ਦੇ ਲਾਲਚੀ

ਘੁੰਮਦੇ ਫਿਰਦੇ ਹਨ। ਬੇਅੰਤ ਨਿੰਦਕ ਹਨ. ਨਿੰਦਾ ਕਰਕੇ ਸਿਰ ਤੇ ਭਾਰ ਚੜ੍ਹਾਈ ਜਾਂਦੇ ਹਨ। ਬੇਅੰਤ ਗੰਦੇ ਮਲੇਛ ਹਨ ਗੰਦ-ਮੰਦ ਸਭ ਖਾਈ ਜਾਂਦੇ ਹਨ।

ਬੇਅੰਤ ਦੁਨੀਆਂ ਨੂੰ ਗੁਮਰਾਹ ਕਰੀ ਜਾਂਦੇ ਹਨ। ਇਹ ਸਭ ਅਗਿਆਨਤਾ ਹੈ। ਬਾਬਾ ਆਖਦਾ ਹੈ ਜੇ ਤੁਹਾਨੂੰ ਰੱਬ ਦਾ ਗਿਆਨ ਹੋਵੇ ਤਾਂ ਤੁਸੀਂ ਸਾਰੇ ਹੀ ਰੱਬ ਵਰਗੇ ਹੋਵੋ।

ਇਰਾਕ ਨੇ ਕੁਵੈਤ ਤੇ ਹਮਲਾ ਕੀਤਾ ਸੀ-ਬੜੀ ਲੁਟ-ਪੁਟ ਕੀਤੀ ਸੀ। ਅਮਰੀਕਾ ਨੇ ਇਰਾਕ ਤੇ ਹਮਲਾ ਕਰ ਦਿੱਤਾ। ਬੜੀ ਲੁੱਟ-ਪੁੱਟ ਕੀਤੀ।

ਬਾਬੇ ਦੇ ਗਿਆਨ ਵਿਚ ਇਹ ਗੱਲਾਂ ਨਹੀਂ ਹਨ-ਸਾਰੇ ਜੀਵ ਰੱਬ ਹਨ, ਬੇਸਮਝੀ ਕਰਕੇ ਮੂਰਖ ਬਣ ਗਏ ਹਨ, ਕਾਤਲ ਹੋ ਗਏ, ਬੇਇਮਾਨ ਹਨ, ਝੂਠੇ ਹਨ, ਮਾਇਆਧਾਰੀ ਹਨ। ਇਹਨਾਂ ਨੂੰ ਠੀਕ ਸਮਝਾਉਣ ਵਾਲਾ "ਸੱਚਾ ਗੁਰੂ" ਨਹੀਂ ਮਿਲਿਆ ਜੋ ਰੱਬ ਨੂੰ ਜਾਣਦਾ ਹੋਵੇ, 1965-1971 ਵਿਚ ਦੋ ਵਾਰੀ ਲੜਾਈ ਹੋਈ-ਕੀ ਫਾਇਦਾ ਹੋਇਆ ?

ਅਮਰੀਕਾ ਨੇ ਇਰਾਕ ਤੇ ਹਮਲਾ ਕੀਤਾ-ਇਨੀ ਮਾਇਆ ਨਾਲ ਇਕ ਨਵਾਂ ਦੇਸ਼ ਵੱਸ ਸਕਦਾ ਸੀ-ਫਾਇਦਾ ਕੀ ਹੋਇਆ ?

ਬਾਬੇ ਨਾਨਕ ਦੇ ਹਿਸਾਬ ਨਾਲ ਤਾਂ ਪੁਲਿਸ ਦੀ ਲੋੜ ਨਹੀਂ-ਕੀ ਕਰਨੀ ? ਅਦਾਲਤਾਂ ਦੀ ਲੋੜ ਨਹੀਂ-ਕੀ ਕਰਨੀ ਹੈ ? ਆਪਣੇ ਆਪ ਨੂੰ ਸਮਝੋ ਕੌਣ ਹੈ?

ਅਦਾਲਤਾਂ ਦੀ ਲੋੜ ਨਹੀਂ-ਗਿਆਨ ਹਾਸਲ ਕਰੋ ਰੱਬਦਾ।

ਕੋਈ ਬੰਬ ਬਣਾਉਣ ਦੀ ਲੋੜ ਨਹੀਂ-ਬਾਣੀ ਵਿਚਾਰ ਕੇ ਦੇਖੋ।

ਕੋਈ ਦੇਸ਼ ਦੇ ਬਾਰਡਰ ਦੀ ਲੋੜ ਨਹੀਂ-ਸਿਮਰਨ ਕਰਕੇ ਦੇਖੋ।

ਲੜਾਈ-ਝਗੜੇ ਹੋਏਗਾ ਹੀ ਨਹੀਂ-ਇਹ ਸਾਰੇ ਪੁਆੜੇ ਸਰੀਰ ਤੇ ਮਾਇਆ ਦੇ ਹਨ।

ਸਰੀਰ ਤੇ ਮਾਇਆ ਦੋਵੇਂ ਨਾਸਵੰਤ ਹਨ-ਨਾਲ ਨਹੀਂ ਜਾਂਦੇ।

ਇਹ ਦੁਨੀਆਂ ਵੀ ਝੂਠੀ ਹੈ-ਨਾਲ ਨਹੀਂ ਜਾਂਦੀ।

ਅਗੱਲੀ ਸੱਚੀ ਤੇ ਸਦੀਵੀਂ ਸੁਖੀ ਦੁਨੀਆਂ ਦੀ ਸੋਝੀ ਨਹੀਂ। ਗੁਰੂ ਤੋਂ ਬਗੈਰ

ਆਉਂਦੀ ਵੀ ਨਹੀਂ । ਜਾਤ-ਪਾਤ-ਵਰਨ-ਵੰਡ ਨੂੰ ਬਾਬਾ ਰੱਬ ਵਿੱਚ ਵੰਡੀਆਂ ਪਾਈਆਂ ਹੋਈਆਂ ਹਨ ਦੱਸਦਾ ਹੈ । ਜੀਵ ਇਕ ਹੈ, ਪੈਦਾ ਵੀ ਇਕ ਰੱਬ ਨੇ ਕੀਤਾ ਹੈ, ਕੀਤਾ ਵੀ ਇਕੋ ਜਿਹਾ ਹੈ । ਸਰੀਰ ਸਾਰੇ ਇਕੋ ਜਿਹੇ ਹਨ-ਫਿਰ ਛੋਟਾ-ਵੱਡਾ ਕਿਉਂ-ਜਾਤ-ਪਾਤ ਕਿਉਂ ?

ਇਹੋ ਹੀ ਬੇ-ਸਮਝੀ ਹੈ-ਬੇ-ਅਕਲੀ ਹੈ ।

ਜੇ ਸਾਰਿਆਂ ਨੂੰ ਰੱਬ ਬਾਰੇ ਸਮਝਾ ਦਿੱਤਾ ਜਾਵੇ ਤਾਂ ਕੋਈ ਈਰਖਾ-ਦਵੈਖ-ਲੜਾਈ-ਝਗੜਾ ਤੇਰ-ਮੇਰ- ਤੂੰ ਤੂੰ - ਮੈਂ ਮੈਂ-ਨਿੰਦਾ-ਚੁਗਲੀ-ਚਿੰਤਾ-ਬਿਮਾਰੀ-ਫਿਕਰ ਰਹੇ ਹੀ ਨਾ ।

ਹਉਮੈ ਕਰਕੇ ਅਸੀਂ ਸਮਝਦੇ ਹਾਂ, ਸਾਡਾ ਧਰਮ ਹੀ ਸਭ ਤੋਂ ਉਚਾ ਹੈ, ਨਿਮਰਤਾ ਹੋਵੇ ਤਾਂ ਗ੍ਰਹਿਣ ਕਰਕੇ ਦੇਖ ਲਈਏ-ਪਰ ਨਹੀਂ-ਮਰਦੇ ਮਰ ਜਾਵਾਂਗੇ-ਰੱਬ ਦੇ ਅਸੂਲ ਗ੍ਰਹਿਣ ਨਹੀਂ ਕਰਨੇ । ਔਖੇ ਹਨ । ਦੁਨੀਆਂ ਦੀ ਐਸ਼-ਪਰਸਤੀ ਤੋਂ ਤੋੜਦੇ ਹਨ । ਕੁਰਹਿਤ ਤੋਂ ਰੋਕਦੇ ਹਨ । ਗੰਦੇ ਕੰਮਾਂ ਤੋਂ ਰੋਕਦੇ ਹਨ-ਬੰਦਾ ਆਦੀ ਬਣ ਚੁੱਕਾ ਹੈ-ਕਿਵੇਂ ਹਟੇ ਸਿਮਰਨ ਤੋਂ ਬਗੈਰ-ਸਿਮਰਨ ਬਹੁਤ ਔਖਾ ਹੈ, ਕਰਨ ਨੂੰ ਤਿਆਰ ਕੋਈ ਨਹੀਂ ।

**ਅਸਲੀ ਰਬ ਦੀ ਗਲ ਸਮਝਣ ਨੂੰ ਤਿਆਰ ਹੀ ਕੋਈ ਨਹੀਂ ।**

**ਬਹੁਤ ਚੰਗੇ ਕਰਮ-ਬਖਸ਼ਿਸ਼ ਚਾਹੀਦੀ ਹੈ ।**

**ਮਾਇਆ ਨੇ ਸਾਰੇ ਸੰਸਾਰ ਨੂੰ ਗੁਮਰਾਹ ਕੀਤਾ ਪਿਆ ਹੈ-ਬਾਬਾ ਇਸ ਨੂੰ ਕੰਜਰੀ ਆਖਦਾ ਹੈ ਸਾਰੇ ਸੰਤ-ਬਾਬੇ ਦੇਹਧਾਰੀ ਗੁਰੂ ਨਿਰੋਲ ਮਾਇਆ ਧਾਰੀ ਹਨ-ਕੋਈ ਵੀ ਮਾਇਆ ਤੋਂ ਬਚਿਆ ਨਹੀਂ ਇਸੇ ਕਰਕੇ ਪਰਚਾਰ ਦਾ ਅਸਰ ਨਹੀਂ ਹੋ ਰਿਹਾ ।**

**ਬਾਬਾ ਆਖਦਾ ਹੈ :**

**ਬੀਜ ਮੰਤ੍ਰ ਸਰਬ ਕੋ ਗਿਆਨੁ ॥੫॥**

**(ਨੌਵੀ ਅਸਟਪਦੀ ਸੁਖਮਨੀ)**

**ਰੱਬ ਦਾ ਮੰਤਰ-ਸਿਖਿਆ-ਸਿਮਰਨ ਸਾਰਿਆਂ ਨੂੰ ਗਿਆਨ ਦੇਣ ਵਾਲਾ ਹੈ। ਚੋਹਾਂ ਵਰਨਾਂ ਵਿਚ ਛੇ ਸੌ ਕਰੋੜ ਦੁਨੀਆਂ ਵਿਚੋਂ ਕੋਈ ਵੀ ਜਪ ਕੇ ਦੇਖ ਲਵੇ। ਜਿਹੜਾ ਜਿਹੜਾ ਵੀ ਜਪੇਗਾ-ਉਸਦੀ ਮੁਕਤੀ ਹੋ ਜਾਏਗੀ । ਪਰ ਸਾਧ ਸੰਗਤਿ ਵਿਚੋਂ ਕੋਈ ਵਿਰਲਾ ਹੀ ਵਾਹਿਗੁਰੂ ਨਾਮ ਦੀ ਦਾਤਿ ਹਾਸਲ**

ਕਰੇਗਾ। ਰੱਬ ਆਪ ਮਿਹਰ ਕਰਕੇ ਹਿਰਦੇ ਵਿਚ ਧਾਰ ਦੇਵੇ ਤਾਂ ਪਸ਼ੂ, ਪ੍ਰੇਤ, ਮੂਰਖ, ਪੱਥਰ ਦਿਲਾਂ ਨੂੰ ਤਾਰ ਦੇਂਦਾ ਹੈ। ਸਾਰੀਆਂ ਬਿਮਾਰੀਆਂ ਦਾ ਇਲਾਜ ਹੀ ਵਾਹਿਗੁਰੂ ਨਾਮ ਹੈ (ਜਪ ਕੇ ਦੇਖ ਲੈ) ਸੁਖਦਾਇਕ ਹੈ ਜਪ ਕੇ ਦੇਖ, ਹੋਰ ਕੋਈ ਤਰੀਕਾ ਨਹੀਂ, ਕੋਈ ਜੁਗਤੀ ਨਹੀਂ, ਤੈਨੂੰ ਕਿਤੇ ਵੀ, ਕਿਤੋਂ ਵੀ ਰੱਬ ਦਾ ਠੀਕ ਰਸਤਾ ਨਹੀਂ ਲੱਭਣਾ। ਹੇ ਨਾਨਕ ! ਉਸੇ ਨੂੰ ਮਿਲਦਾ ਹੈ ਜੋ ਧੁਰੋਂ ਸਚਖੰਡਿ ਤੋਂ ਲਿਖਵਾ ਕੇ ਲਿਆਇਆ ਹੈ। ਸਚਖੰਡਿ ਲਿਖਣ ਵਾਲਾ ਆਪ ਬਾਬਾ ਨਾਨਕ ਹੈ ਜੋ ਮਾਲਕ ਹੈ ਸਚਖੰਡਿ ਦਾ। ਬਾਬੇ ਨੂੰ ਛੱਡ ਕੇ ਕੀ ਪ੍ਰਾਪਤ ਕਰੇਂਗਾ। ਬਾਬਾ ਹੀ ਹੈ ਜੋ ਰੱਬ ਦੇ ਪਿਆਰ ਦੀ, ਰੱਬ ਨਾਲ ਦੋਸਤੀ ਦੀ, ਅੰਦਰੋਂ ਰੱਬ ਦਿਖਾਉਣ ਦੀ, ਅਗਲੀ ਦੁਨੀਆਂ ਦਿਖਾਉਣ ਦੀ, ਨਰਕਾਂ ਤੋਂ ਬਚਾਉਣ ਦੀ ਸਮਰੱਥਾ ਰੱਖਦਾ ਹੈ। ਕੋਈ ਹੋਰ ਨਹੀਂ ਹੈ। ਬਾਕੀ ਸਭ ਝੂਠ ਹੈ।

ਬਾਬਾ ਸਿਰਫ ਇਕ ਧਰਮ ਨੂੰ ਮੰਨਦਾ ਹੈ, ਰੱਬ ਨੂੰ ਮਿਲ ਕੇ ਦਿਖਾਓ। ਬਾਕੀ ਧਰਮਾਂ ਨੂੰ ਨਹੀਂ ਮੰਨਦਾ। ਤੁਸੀਂ ਦਿਖਾਓ ਜੇ ਰੱਬ ਨੂੰ ਜਾਣਦੇ ਹੋ। ਅਸਲ ਗੱਲ ਇਹ ਹੈ ਕਿ ਸਚਖੰਡਿ ਹੋਰ ਕੋਈ ਹੈ ਹੀ ਨਹੀਂ। ਜੋ ਵਾਹਿਗੁਰੂ ਸਿਮਰਨ ਕਰਦੇ ਹਨ-ਉਹੀ ਹਨ-ਉਹੀ ਤਰਦੇ ਹਨ।

ਇਨਸਾਨੀਅਤ ਦਾ ਧਰਮ ਕੇਹੜਾ ਹੈ ? ਉਹ ਦਿਖਾਓ।

